

25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 44 ਸਾਲ 4 ਅਗਸਤ 2013 (ਮਾਸਿਕ, ਪੰਜਾਬੀ)



## ਆਜ਼ਾਦੀ ਦਿਵਸ ਦੀ ਸਾਰਿਆਂ ਨੂੰ ਲੱਖ-ਲੱਖ ਵਧਾਈ ਹੋਵੇ।

## ਸਿੱਖੀ ਨੂੰ ਘੁਣ ਲਗਦਾ ਜਾ ਰਿਹਾ ਏ

ਫੋਕੇ ਕਰਮ-ਕਾਂਡਾ ਦਾ ਸਿੱਖੀ ਨੂੰ ਘੁਣ ਲਗਦਾ ਜਾ ਰਿਹਾ ਏ।
ਬਿਪਰਵਾਦੀ ਰਹੁ-ਰੀਤਾਂ ਨੇ ਚਾਰੇ ਪਾਸਿਓਂ ਘੇਰਾ ਪਾ ਲਿਆ ਏ।
ਗੁਰਬਾਣੀ ਨੇ ਜਿਹੜੇ ਵੀ ਵਹਿਮਾਂ-ਭਰਮਾਂ ਨੂੰ ਰੱਜ ਕੇ ਭੰਡਿਆ ਏ,
ਉਨ੍ਹਾਂ ਵਿੱਚ ਹੀ ਅਜ ਫਿਰ ਸਿੱਖੀ ਨੂੰ ਮੁੜ ਉਲਝਾ ਲਿਆ ਏ।
ਗੁਰੂਗ੍ਰੰਥ ਸਾਹਿਬ ਜੀ ਤੋਂ ਅੱਜ ਸਿੱਖ ਹੀ ਦੂਰ ਜਾ ਰਹੇ ਨੇ,
ਬਾਬਿਆਂ, ਪਖੰਡੀਆਂ ਦੇ ਡੇਰਿਆਂ ਵੱਲ ਮੂੰਹ ਘੁਮਾ ਲਿਆ ਏ।
ਸਰਬ-ਸਾਂਝੀਵਾਲਤਾ ਦਾ ਸੁਨੇਹ ਦਿੰਦਾ ਏ ਗੁਰੂਗ੍ਰੰਥ ਸਾਹਿਬ ਜੀ,
ਪਰ ਭਟਕੇ ਹੋਏ ਸਿੱਖਾਂ ਨੇ ਅੱਜ ਵੱਖ ਵੱਖ ਰਾਹ ਅਪਣਾ ਲਿਆਏ।
ਅਖਬਾਰਾਂ ਦੀਆਂ ਸੁਰਖੀਆਂ 'ਚ ਨਿੱਤ ਹੀ ਪੜ੍ਹਦੇ ਆ ਰਹੇ ਹਾਂ,
ਕਿ ਅਲੰਬੜਦਾਰਾਂ ਨੇ ਰਹਿਤ ਮਰਿਆਦਾ ਨੂੰ ਗੋਲੀ ਬਣਾ ਲਿਆ ਏ।
21 ਵੀਂ ਸਦੀ ਵਿੱਚ ਵੀ ਪੁਰਾਣੀਆਂ ਰੀਤਾਂ ਦੀ ਸਰਦਾਰੀ ਏ।
ਇਸੇ ਬਹਾਨੇ ਜਨਤਾ ਦਾ ਉਦੋਂ ਤੋਂ ਹੀ ਸ਼ੋਸ਼ਣ ਹੁੰਦਾ ਆ ਰਿਹਾ ਏ।
ਗਿਆਨੀ ਦਿੱਤ ਸਿੰਘ ਨੇ ਲਿਖਤਾਂ ਰਾਹੀਂ ਸੀ ਰੱਜ ਕੇ ਭੰਡਿਆ,
ਉਨ੍ਹਾਂ ਦੀ ਮੌਤ ਪਿਛੋਂ ਫਿਰ ਉਹ ਮੰਦੜਾ ਹਾਲ ਹੁੰਦਾ ਜਾ ਰਿਹਾ ਏ।
ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਉਨ੍ਹਾਂ ਦੀ ਸੋਚ ਨੂੰ ਅੱਗੇ ਤੋਰਿਆ,
ਕਲੌੜ ਵਾਲੇ ਨਸੀਬ ਹੁਰਾਂ ਨੇ ਇਸੀ ਨੂੰ ਧਰਮ ਬਣਾ ਲਿਆ ਏ।

ਪ੍ਰਿੰ. ਨਸੀਬ ਸਿੰਘ ਸੇਵਕ

## ਅੰਦਰ ਪੜ੍ਹੋ : ਸੰਪਾਦਕੀ

ਤਿੱਥਾਂ-ਤਿਉਹਾਰਾਂ ਦੇ ਨਾਂ 'ਤੇ ਸਦੀਆਂ ਤੋਂ ਲੋਕਾਂ ਦਾ ਆਰਥਿਕ ਅਤੇ ਮਾਨਸਿਕ ਸ਼ੋਸ਼ਣ ਹੁੰਦਾ ਆ ਰਿਹਾ ਹੈ!

# ਸਚੁ ਸੁਣਾਇਸੀ

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥

ਗੁੱਗਾ ਗਪੌੜਾ ਵਿਚੋਂ

------ O -----

ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ। ਜਿਸ ਨੇ ਤਾਰੇ ਲਾਖ ਪਰਾਣੀ॥
ਦਸਮ ਗੁਰੂ ਦਾ ਹੋ ਕੇ ਦਾਸ। ਛਡ ਦਈਂ ਗੁੱਗੇ ਦੀ ਆਸ॥

ਗੁੱਗਾ ਗਪੌੜਾ ਵਿਚੋਂ

------ O -----

ਕਿਆ ਸਰਵਰ ਹੈ ਤੇਰਾ ਤਾਯਾ। ਜਿਸ ਪਰ ਤੈਂ ਝੁੱਡੂ ਹੈ ਪਾਯਾ॥
ਭੁੱਲ ਗਈ ਹੈ ਤੁਧ ਵਿਗਾਰ। ਸਰਵਰ ਦੇ ਹੋ ਗਿਆ ਤਿਆਰ॥
ਚੁਮਿਆਰੀ ਜਦ ਬੋਝੇ ਢੋਊ। ਪਈ ਜਾਨ ਤੇਰੀ ਨੂੰ ਰੋਊ॥
ਘਰ ਦੀ ਰਿਣੀ ਚਿਣੀ ਲੈ ਸਾਰੀ।
ਨਾਲ ਭਰਾਈ ਕੀਤੀ ਤਿਆਰੀ॥

ਸੁਲਤਾਨ ਪੁਆੜਾ ਵਿਚੋਂ

------ O -----

ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ॥
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?

ਸੁਲਤਾਨ ਪੁਆੜਾ ਵਿਚੋਂ

ਮੜੀ ਮਸਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।
ਜਨੇ ਖਣੇ ਨੇ ਟੂੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥

ਸੁਲਤਾਨ ਪੁਆੜਾ ਵਿਚੋਂ

------ O -----

ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੇਂ॥
ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੇਂ॥
ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਉ॥
ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ॥

ਸੁਲਤਾਨ ਪੁਆੜਾ ਵਿਚੋਂ

------ O -----

ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।
ਤੇਰੀ ਸਿੰਘਾ ਕੀ ਹੈ ਜਾਤ? ਨਾਮਾਂ ਬੰਸੀ ਛੀਂਬਾ ਭ੍ਰਾਤ।
ਤੇਰਾ ਦੁੱਧ ਕੌਣ ਹੈ ਪਯਾਰੇ? ਅਸੀਂ ਸਿੰਘ ਹਾ ਜੱਟ ਕਰਾਰੇ।
ਤੇਰਾ ਜਨਮ ਕਿਨ੍ਹਾਂ ਦੇ ਘਰ ਦਾ? ਮੈਂ ਹਾਂ ਮਹਿਰਾ ਪਾਣੀ ਭਰਦਾ।
ਤੈ ਨਾ ਦੱਸਿਆ ਅਪਨਾ ਹਾਲ? ਆਹਲੂਵਾਲੀਏ ਅਸੀਂ ਕਲਾਲ।
ਤੂੰ ਭੀ ਅਪਨਾ ਗੋਤ ਬਖਾਨ? ਕਾਰੀਗਰ ਹਾਂ ਅਸੀਂ ਤਖਾਨ।

ਨਕਲੀ ਸਿੱਖ ਪ੍ਰਬੋਧ ਵਿਚੋਂ

ਭਾਈ ਦਿੱਤ ਸਿੰਘ ਗਿਆਨੀ

------------------------------

## ਸਿੱਖੀ ਨੂੰ ਢਾਹ

ਸਿੱਖੀ ਨੂੰ ਢਾਹ ਲਾਉਣ ਲਈ ਵਿਰੋਧੀ ਸਕੀਮਾਂ ਬਣਾ ਰਹੇ ਨੇ।
ਸਿੱਖ ਗੁਰੂਆਂ ਦੀਆਂ ਤਸਵੀਰਾਂ ਫੇਸਬੁੱਕ 'ਤੇ ਪਾ ਰਹੇ ਨੇ।
ਸਿੱਖੀ ਦਾ ਸਰਬ ਸਾਂਝੀਵਾਲਤਾ ਦਾ ਸੁਨੇਹਾ ਹਜਮ ਨਹੀਂ ਹੁੰਦਾ,
ਇਸ ਲਈ ਨਿੱਤ ਨਵੀਆਂ ਕੋਝੀਆਂ ਹਰਕਤਾਂ ਅਜ਼ਮਾ ਰਹੇ ਨੇ।
ਉਹ ਬੂਟਾ ਜੋ ਸਾਡੇ ਗੁਰੂਆਂ ਨੇ ਆਪ ਹੱਥੀਂ ਲਾਇਆ ਸੀ,
ਉਸ ਨੂੰ ਪੁੱਟ ਸੁੱਟਣ ਦਾ ਗੁਪਤ ਤੌਰ 'ਤੇ ਜ਼ੋਰ ਲਗਾ ਰਹੇ ਨੇ।
ਦਿਨ ਪ੍ਰਤੀ ਦਿਨ ਸਿੱਖ ਕੌਮ ਨੂੰ ਬਦਨਾਮ ਕਰਨ ਲਈ ਉਹ,
ਮਨ ਮਤੀਆਂ ਭਟਕੇ ਹੋਇਆਂ ਤੋਂ ਨਿੱਤ ਕਰਵਾ ਰਹੇ ਨੇ।
ਐ! ਗੁਰੂ ਦੇ ਪਿਆਰੇ ਖਾਲਸਾ ਹੁਣ ਜਾਗਣ ਦੀ ਲੋੜ ਹੈ,
ਨਸੀਬ ਸਿੰਘ ਸੇਵਕ ਤੇ ਉਸ ਦੇ ਸਾਥੀ ਤੈਨੂੰ ਸਮਝਾ ਰਹੇ ਨੇ।

ਪ੍ਰਿ: ਨਸੀਬ ਸਿੰਘ 'ਸੇਵਕ'

------ O -----




ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਅਗਸਤ : 2013 ਅੰਕ 44





*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ*


ਤੱਤਕਰਾ






**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-



**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ 160036
**ਫੋਨ:-** 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਤਿੱਥਾਂ-ਤਿਉਹਾਰਾਂ ਦੇ ਨਾਂ 'ਤੇ ਸਦੀਆਂ ਤੋਂ ਲੋਕਾਂ ਦਾ ਆਰਥਿਕ ਅਤੇ ਮਾਨਸਿਕ ਸ਼ੋਸ਼ਣ ਹੁੰਦਾ ਆ ਰਿਹਾ ਹੈ!

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਧਰਮ, ਤਿੱਥਾਂ-ਤਿਉਹਾਰਾਂ, ਪਖੰਡੀ ਬਾਬਿਆਂ ਦੀ ਮੁੱਖ ਤਿੱਕੜੀ ਨੇ ਤਿੱਕੜਮਬਾਜ਼ੀ ਨਾਲ ਜਨਤਾ ਨੂੰ ਅਜੇਹੇ ਚੱਕਰਵਿਊ ਵਿੱਚ ਫਸਾ ਦਿੱਤਾ ਹੈ ਕਿ ਹੁਣ ਇਸ ਤੋਂ ਮੁਕਤੀ ਪਾਉਣੀ ਅਤੀ ਮੁਸ਼ਕਲ ਹੋ ਗਈ ਹੈ। ਫਿਰ ਵੀ, ਕੋਈ ਵੀ, ਇਸ ਚਿੰਤਾ ਦੇ ਵਿਸ਼ੇ 'ਤੇ ਵਿਚਾਰ ਕਰਨ ਨੂੰ ਤਿਆਰ ਨਹੀਂ। ਭਾਰਤ ਦੀ ਅਨਪੜ੍ਹ ਜਨਤਾ ਦੇ ਨਾਲ-ਨਾਲ 21ਵੀਂ ਸਦੀ ਦੇ ਪੜ੍ਹੇ ਲਿਖੇ ਲੋਕ ਵੀ ਇਸ ਚੱਕਰਵਿਊ ਵਿੱਚ ਫਸੇ ਹੋਣ ਦੇ ਬਾਵਜੂਦ ਬੇਹੱਦ ਖੁਸ਼ੀ ਮਹਿਸੂਸ ਕਰ ਰਹੇ ਹਨ। ਉਹ ਇਸ ਬਾਰੇ ਰੱਤਾ ਜਿੰਨਾ ਵੀ ਸੋਚਣਾ ਨਹੀਂ ਚਾਹੁੰਦੇ। ਭਾਰਤ ਦੀ ਬਹੁਤੀ ਗਰੀਬ ਜਨਤਾ ਹੀ ਇਸ ਚੱਕਰਵਿਊ ਨੂੰ ਹੋਰ ਮਜ਼ਬੂਤ ਕਰਨ ਲਈ ਵਿਸ਼ੇਸ਼ ਯੋਗਦਾਨ ਪਾਉਂਦੀਂ ਆ ਰਹੀ ਹੈ। ਖਾਣ ਨੂੰ ਰੋਟੀ ਮਿਲੇ, ਨਾ ਮਿਲੇ, ਘਰ ਵਿਚ ਕਿਸੇ ਬਿਮਾਰ ਨੂੰ ਦੁਆਈ ਮਿਲੇ, ਨਾ ਮਿਲੇ, ਬੱਚੇ ਦੀ ਸਕੂਲ ਦੀ ਫੀਸ ਦਿੱਤੀ ਜਾ ਸਕੇ ਜਾਂ ਨਾ ਦਿੱਤੀ ਜਾਵੇ ਪਰ ਉਨ੍ਹਾਂ ਦਾ ਪਰਮ ਧਰਮ ਹੈ ਕਿ ਪਖੰਡੀ ਬਾਬਿਆਂ ਤੋਂ ਹਰ ਤਰ੍ਹਾਂ ਦੀ ਲੁਟ ਖਾਈ ਜਾਂਦੇ ਹਨ, ਧਰਮ ਦੇ ਨਾਂ 'ਤੇ ਪੈਸਾ ਤੇ ਸਮਾਂ ਬਰਬਾਦ ਕਰੀਂ ਜਾਂਦੇ ਹਨ ਤੇ ਤਿੱਥਾਂ-ਤਿਉਹਾਰਾਂ ਦੀ ਆੜ ਵਿੱਚ ਵਿਆਜੂ ਪੈਸੇ ਲੈਣ ਤੋਂ ਵੀ ਸੰਕੋਚ ਨਹੀਂ ਕਰਦੇ। 21ਵੀਂ ਸਦੀ ਤੱਕ ਪੁੱਜਦੇ-ਪੁੱਜਦੇ ਸਾਇੰਸ ਨੇ ਇੰਨੀ ਤਰੱਕੀ ਕਰ ਲਈ ਹੈ ਕਿ ਜੋ ਕਦੀ ਸੁਪਨੇ ਵਿੱਚ ਵੀ ਨਹੀਂ ਸੋਚਿਆ ਜਾ ਸਕਦਾ, ਪਰ ਉਪਰੋਕਤ ਮੱਕੜ-ਜਾਲ ਵਿੱਚ ਉਲਝੇ ਲੋਕਾਂ ਦੀ ਉਹੀ ਸੌੜੀ ਸੋਚ! ਉਹੀ ਘਿਸੇ-ਪਿਟੇ ਸਦੀਆਂ ਪੁਰਾਣੇ ਰੀਤੀ-ਰਿਵਾਜ, ਫੋਕੇ ਕਰਮ-ਕਾਂਡ, ਵਹਿਮ-ਭਰਮ, ਅੰਧ-ਵਿਸ਼ਵਾਸ਼ ਤੇ ਦਿਸ਼ਾਹੀਣ ਤਿੱਥ-ਤਿਉਹਾਰ ਅਜੇਹੇ ਲੋਕਾਂ ਦੇ ਇਰਧ-ਗਿਰਦ ਅਜੇਹੀ ਮਜ਼ਬੂਤ ਦੀਵਾਰ ਬਣੀ ਖੜ੍ਹੇ ਹਨ ਕਿ ਇਹ ਕੋਈ ਹੀਲਾ ਵਸੀਲਾ ਕਰਨ ਦੀ ਸੋਚਦੇ ਵੀ ਨਹੀਂ।

ਇਸ ਹੱਥਲੇ ਸੰਪਾਦਕੀ ਵਿੱਚ ਅਸੀਂ ਸਿਰਫ ਤਿੱਥਾਂ-ਤਿਉਹਾਰਾਂ ਦੇ ਸਬੰਧੀ ਹੀ ਵਿਚਾਰ ਕਰਨੀ ਹੈ। ਤਿੱਥਾਂ ਭਾਵ ਦਿਨ ਮਿਤੀ ਆਦਿ ਦੀ ਗੱਲ ਕਰੀਏ ਤਾਂ ਗੁਰਬਾਣੀ ਅਨੁਸਾਰ ਸਾਰੇ ਦਿਨ ਸ਼ੁੱਭ ਹੁੰਦੇ ਹਨ ਕੋਈ ਦਿਨ ਚੰਗਾ-ਮਾੜਾ ਨਹੀਂ ਹੁੰਦਾ। ਸਭ ਦਿਨਾਂ ਨੂੰ ਬਰਾਬਰ ਦੀ ਮਹੱਤਤਾ ਹੈ। ਬਿਪਰਵਾਦੀ ਲੋਕ ਤਾਂ ਇਨ੍ਹਾਂ ਬਾਰੇ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ। ਪਰ ਬਹੁਤੇ ਸਿੱਖ ਵੀ ਇਨ੍ਹਾਂ ਦੇ ਪਿਛ-ਲਗ ਬਣੇ ਹੋਏ ਹਨ। ਜਿਹੜੇ ਸਿੱਖ ਸੱਚੇ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਆਪਣਾ ਜੀਵਨ ਨਿਰਬਾਹ ਕਰ ਰਹੇ ਹਨ, ਉਨ੍ਹਾਂ ਨੂੰ ਛੱਡ ਕੇ, ਬਾਕੀ ਕਈ ਕਿਸ਼ਤੀਆਂ 'ਤੇ ਸਵਾਰ ਸਿੱਖ ਅੱਜ ਵੀ ਬਿਪਰਵਾਦੀਆਂ ਦੀ ਰੀਸੇ ਦਿਨਾਂ ਦੇ ਗੇੜ ਵਿੱਚ ਪਏ ਹੋਏ ਹਨ। ਸ਼ੁੱਭ-ਅਸ਼ੁੱਭ ਦਿਨਾਂ ਦੀ ਗਿਣਤੀ-ਮਿਣਤੀ ਵਿੱਚ ਉਲਝੇ ਹੋਏ ਹਨ। ਉਹ ਇਹ ਨਹੀਂ ਸੋਚਦੇ ਕਿ ਜਿਹੜੇ ਦਿਨਾਂ ਨੂੰ ਉਹ ਅਸ਼ੁੱਭ ਸਮਝਦੇ ਹਨ ਜੇ ਉਸ ਦਿਨ ਘਰ ਵਿੱਚ ਕੋਈ ਖੁਸ਼ੀ ਆ ਜਾਵੇ ਤਾਂ ਕੀ ਉਸ ਖੁਸ਼ੀ ਨੂੰ ਪ੍ਰਵਾਨ ਨਹੀਂ ਕਰਦੇ? ਮੱਸਿਆ, ਪੁੰਨਿਆ, ਨੌਵੀਂ, ਦਸਵੀਂ, ਪੂਰਨਮਾਸ਼ੀ ਆਦਿ ਬਾਰੇ ਸਿੱਖ ਰਹਿਤ-ਮਰਿਆਦਾ ਵਿੱਚ ਕੋਈ ਮਹੱਤਤਾ ਨਹੀਂ ਦਿੱਤੀ ਗਈ। ਇਸ ਦੇ ਉਲਟ ਹਰ ਮਹੀਨੇ ਵੱਖ-ਵੱਖ ਗੁਰਦੁਆਰਿਆਂ ਦੀ ਮਰਿਆਦਾ ਅਨੁਸਾਰ ਕਿਤੇ ਮੱਸਿਆ ਦਾ ਮੇਲਾ ਹਰ ਮਹੀਨੇ ਭਰਦਾ ਹੈ। ਕਿਤੇ ਦਸਵੀਂ, ਕਿਤੇ ਪੂਰਨਮਾਸ਼ੀ ਆਦਿ ਦੇ ਦਿਨ ਵਿਸ਼ੇਸ਼ ਤੌਰ 'ਤੇ ਮਨਾਏ ਜਾਂਦੇ ਹਨ। ਭਾਵੇਂ ਗੁਰਦੁਆਰੇ ਕਦੀ ਵੀ ਜਾਣ ਦੀ ਮਨਾਹੀ ਨਹੀਂ ਹੈ ਪਰ ਵਿਸ਼ੇਸ਼ ਦਿਨ ਮਿੱਥ ਕੇ ਹਾਜ਼ਰੀ ਭਰਨੀ, ਸੁਖਾਂ ਸੁਖਣੀਆਂ ਤੇ ਪੂਰੀਆਂ ਕਰਨੀਆਂ ਮਨਮਤ ਤੇ ਰੂੜੀਵਾਦੀ ਸ਼ਰਧਾ ਹੈ। ਚਾਹੀਦਾ ਤਾਂ ਇਹ ਹੈ ਕਿ ਹਰ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਸਾਲ ਦੇ 3-4 ਵੱਡੇ ਪ੍ਰੋਗਰਾਮ ਕਰਨ ਦੀ ਪਿਰਤ ਪਾਵੇ ਜਿਨ੍ਹਾਂ ਵਿੱਚ ਗੁਰੂਆਂ ਦੇ ਗੁਰਪੁਰਬ ਤੇ ਮਹਾਨ ਸ਼ਹੀਦੀ ਦਿਹਾੜੇ ਹੀ ਮਨਾਏ ਜਾਣ ਨਾ ਕਿ ਸੰਤਾਂ, ਬਾਬਿਆਂ ਦੀਆਂ ਬਰਸੀਆਂ ਆਦਿ ਮਨਾਈਆਂ ਜਾਣ। ਕਈ ਗੁਰੂਦਆਰਿਆਂ, ਖਾਸ ਕਰਕੇ ਡੇਰਿਆਂ, ਜੋ ਕਿ

ਸਿੱਖੀ ਦਾ ਪ੍ਰਚਾਰ ਕਰਨ ਦੀ ਗੱਲ ਕਰਦੇ ਹਨ, ਗੁਰੂਆਂ ਦੇ ਦਿਹਾੜੇ ਮਨਾਉਣ ਦੀ ਬਜਾਏ ਸੰਤਾਂ, ਬਾਬਿਆਂ ਦੀਆਂ ਬਰਸੀਆਂ ਮਨਾਉਣ ਨੂੰ ਤਰਜੀਹ ਦਿੰਦੇ ਹਨ। ਇਸ ਤਰ੍ਹਾਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆੜ ਵਿੱਚ, ਅਪਣਾ ਤੇ ਆਪਣੇ ਪੁਰਖਿਆਂ ਦਾ ਪ੍ਰਚਾਰ ਵਧੇਰੇ ਕਰਦੇ ਹਨ ਅਤੇ ਬਹੁਤ ਹੀ ਸ਼ਾਨ-ਸ਼ੌਕਤ ਵਾਲੀ ਜ਼ਿੰਦਗੀ ਬਤੀਤ ਕਰਦੇ ਹਨ ਤੇ ਅਸੀਂ ਲੋਕ ਗੁਰੂ ਗ੍ਰੰਥ ਸਾਹਿਬ ਨੂੰ ਛੱਡ ਕੇ ਪਹਿਲਾਂ ਇਨ੍ਹਾਂ ਦੇ ਪੈਰਾਂ ਵਿੱਚ ਡਿੱਗਦੇ ਹਾਂ। ਜੇ ਇਨ੍ਹਾਂ ਦੇ ਸ਼ਰਧਾਲੂਆਂ ਨਾਲ ਗੱਲ ਕਰੀਏ ਤਾਂ ਸਾਰਿਆਂ ਦਾ ਘੜਿਆ-ਘੜਾਇਆ ਜਵਾਬ ਹੁੰਦਾ ਹੈ ਕਿ ਰੱਬ ਨੂੰ ਪਾਉਣ ਲਈ ਗੁਰੂ ਦੀ ਲੋੜ ਤਾਂ ਹੁੰਦੀ ਹੀ ਹੈ। ਜੇ ਇਨ੍ਹਾਂ ਬਾਬਿਆਂ ਨਾਲ ਗੱਲ ਕਰੀਏ ਕਿ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਤੇ ਹਾਜ਼ਰੀ ਵਿੱਚ ਤੁਸੀਂ ਸੰਗਤਾਂ ਤੋਂ ਪੈਰੀ ਹੱਥ ਲਵਾਉਂਦੇ ਹੋ ਤਾਂ ਸਾਰਿਆਂ ਦਾ ਇਕੋ ਜਵਾਬ ਹੁੰਦਾ ਹੈ ਕਿ ਅਸੀਂ ਕਿਸੇ ਨੂੰ ਵੀ ਇੰਜ ਕਰਨ ਲਈ ਨਹੀਂ ਕਹਿੰਦੇ । ਅਸਲੀਅਤ ਇਹ ਹੈ ਕਿ ਇਹ ਸੰਗਤਾਂ ਨੂੰ ਰੋਕਦੇ ਵੀ ਨਹੀਂ। ਦੇਹਧਾਰੀ ਬਾਬੇ, ਸੰਤ, ਮਹਾਂਪੁਰਖ ਜੋ ਆਪਣੇ ਨਾਂ ਦੇ ਅੱਗੇ ਕੋਈ 108, ਕੋਈ 1008, ਬ੍ਰਹਮਗਿਆਨੀ, ਮਹਾਂ ਤਪੱਸਵੀ, ਅੰਤਰਯਾਮੀ ਆਦਿ ਲਿਖ ਕੇ, ਉੱਚੀਆਂ ਉੱਚੀਆਂ ਧਾਰਨਾਵਾਂ, ਜੋ ਕੱਚੀ ਬਾਣੀ ਹੈ, ਗਾ ਕੇ ਭੋਲੇ-ਭਾਲੇ ਸਿੱਖਾਂ ਨੂੰ ਆਪਣੇ ਮਗਰ ਲਾਈਂ ਫਿਰਦੇ ਹਨ ਤੇ ਸਿੱਖਾਂ ਦੀਆਂ ਭੀੜਾਂ ਹਾਜ਼ਰੀ ਭਰਦੀਆਂ ਹਨ ਤੇ ਸਿੱਖੀ ਦੇ ਪ੍ਰਚਾਰ ਤੋਂ ਵੱਧ ਆਪਣਾ ਪ੍ਰਚਾਰ ਕਰਦੇ ਹਨ। ਗੁਪਤ ਤੌਰ 'ਤੇ ਇਹ ਸਿੱਖੀ ਨੂੰ ਬਹੁਤ ਵੱਡਾ ਖੋਰਾ ਲਾਉਂਦੇ ਹਨ।

ਇਸੇ ਤਰ੍ਹਾਂ ਰੱਖੜੀ ਦੇ ਤਿਉਹਾਰ ਤੋਂ ਲੈ ਕੇ ਦੀਵਾਲੀ ਤੱਕ ਤਿਉਹਾਰ ਹੀ ਤਿਉਹਾਰ ਹਨ। ਇਨ੍ਹਾਂ ਤਿਉਹਾਰਾਂ ਦਾ ਕੋਈ ਮਤਲਬ ਨਹੀਂ। ਇਹ ਪੈਸੇ ਦੀ ਬਰਬਾਦੀ ਤੋਂ ਵੱਧ ਹੋਰ ਕੁਝ ਨਹੀਂ। ਜੇ ਰੱਖੜੀ ਦੀ ਗੱਲ ਕਰੀਏ ਤਾਂ ਦਸੋ ਪਿਛਲੇ 50-60 ਸਾਲ ਪੁਰਾਣਾ ਭੈਣ-ਭਰਾ ਦਾ ਪਵਿੱਤਰ ਰਿਸ਼ਤਾ ਅੱਜ ਵੀ ਕਾਇਮ ਹੈ? ਉਤਰ ਹੋਵੇਗਾ ਨਹੀਂ! ਨਹੀਂ! ਫਿਰ ਇਹ ਛੋਛੇਬਾਜ਼ੀ ਕਿਉਂ? ਕਰਵਾ ਚੌਥ ਦੀ ਗੱਲ ਕਰੀਏ। ਕੀ ਜੋ ਇਸਤਰੀਆਂ ਕਰਵੇ ਦਾ ਵਰਤ ਰੱਖਦੀਆਂ ਹਨ ਕੀ ਉਨ੍ਹਾਂ ਦਾ ਪਤੀ ਨਹੀਂ ਮਰਦਾ। ਕਈਆਂ ਦੇ ਪਤੀ ਤਾਂ ਵਰਤ ਰੱਖੇ ਦੌਰਾਨ ਹੀ ਮਰ ਜਾਂਦੇ ਹਨ ਫਿਰ ਅਜੇਹੇ ਪਖੰਡ ਦਾ ਕੀ ਮਤਲਬ? ਸਰਾਧ ਇਕ ਮਹਾਂ-ਪਖੰਡ ਹੈ। ਜੋ ਜਿਉਂਦੇ ਜੀਅ ਤਾਂ ਮਾਤਾ-ਪਿਤਾ ਨੂੰ ਪੁੱਛਦੇ ਤੱਕ ਨਹੀਂ, ਮਰਨ ਉਪਰੰਤ ਸਰਾਧ ਆਦਿ ਦਾ ਪਖੰਡ ਕਰਦੇ ਹਨ। ਇਸ 'ਤੇ ਧਨ ਤੇ ਪੈਸੇ ਦੀ ਬਰਬਾਦੀ ਕਰਦੇ ਹਨ। ਹੋਰ ਸਾਰੇ ਹੀ ਤਿਉਹਾਰ ਬਿਪਰਵਾਦੀਆਂ ਦੀ ਗੁੱਝੀ ਚਾਲ ਦੀ ਦੇਣ ਹਨ ਜੋ ਹਜ਼ਾਰਾਂ ਸਾਲਾਂ ਤੋਂ ਬਰਕਰਾਰ ਹੈ। ਇਹ ਨਿਰੋਲ ਭੋਲੀ ਭਾਲੀ ਜਨਤਾ ਦਾ ਸ਼ੋਸ਼ਣ ਹੈ। ਫਿਰ ਵੀ ਇਹ ਲੋਕ ਸਮਝਦੇ ਨਹੀਂ ਕਿਉਂਕਿ ਇਹ ਰਸਮੋਂ-ਰਿਵਾਜ ਇਨ੍ਹਾਂ ਦੇ ਖ਼ੂਨ ਵਿੱਚ ਰੱਚ ਚੁੱਕੇ ਹਨ। ਬਿਪਰਵਾਦੀਆਂ ਨੇ ਇਨ੍ਹਾਂ ਲੋਕਾਂ ਦੀ ਸੋਚ ਨੂੰ ਖੂਹ ਦੇ ਡੱਡੂ ਵਾਂਗ ਸੀਮਤ ਕਰ ਰਖਿਆ ਹੈ ਅਤੇ ਇਨ੍ਹਾਂ ਦੀ ਮਾਨਸਿਕਤਾ ਵੀ ਇਥੇ ਤੱਕ ਸੀਮਤ ਕਰ ਦਿੱਤੀ ਹੈ। ਇਸ ਦੇ ਪੁਨਰ ਵਿਚਾਰ ਬਾਰੇ ਇਹ ਲੋਕ ਗੱਲ ਤੱਕ ਕਰਨ ਲਈ ਤਿਆਰ ਨਹੀਂ ਹਨ।

ਜੇ ਸਿੱਖ ਕੌਮ ਦੀ ਗੱਲ ਕਰੀਏ ਤਾਂ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਿੱਖਾਂ ਦੇ ਪਹਿਲੇ ਗੁਰੂ ਤੋਂ ਲੈ ਕੇ ਦਸਾਂ ਗੁਰੂਆਂ ਤੇ ਗੁਰੂ ਗ੍ਰੰਥ ਵਿੱਚ ਦਰਜ ਭਗਤਾਂ ਦੀ ਬਾਣੀ ਨੇ ਇਨ੍ਹਾਂ ਪਖੰਡਾਂ, ਅਡੰਬਰਾਂ, ਰੀਤੀ-ਰਿਵਾਜਾਂ-ਫੋਕੇ ਵਹਿਮਾਂ ਭਰਮਾਂ ਦੀ ਰੱਜ ਕੇ ਨਿੰਦਾ ਕੀਤੀ ਹੈ ਤੇ ਸਿਰਫ ਤੇ ਸਿਰਫ ਇਕ ਅਕਾਲ ਪੁਰਖ 'ਤੇ ਭਰੋਸਾ ਤੇ ਗੁਰਬਾਣੀ ਤੋਂ ਸੇਧ ਲੈਣ ਲਈ ਕਿਹਾ ਗਿਆ ਹੈ ਤੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 11ਵੇਂ ਗੁਰੂ ਦੀ ਗੱਦੀ ਦੇ ਕੇ ਹੁਕਮ ਨਾਮਾ ਜਾਰੀ ਕੀਤਾ ਹੈ "**ਸਭ ਸੀਖਨ ਕੋ ਹੁਕਮੁ ਹੈ ਗੁਰੂ ਮਾਨਿਓ ਗ੍ਰੰਥ**" ਪਰ ਅੱਜ ਦਾ ਸਿੱਖ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦੇਹਧਾਰੀ ਸੰਤ ਨੂੰ ਵੱਧ ਮਹੱਤਤਾ ਦਿੰਦਾ ਹੈ। ਸਿੱਖ ਕੌਮ ਦੀ ਇਹ ਇਕ ਵੱਡੀ ਤ੍ਰਾਸਦੀ ਹੈ।

ਇਸ ਤੋਂ ਪਹਿਲਾਂ ਗੁਰੂ ਜੀ ਨੇ ਅੰਮ੍ਰਿਤ ਦੀ ਦਾਤ ਬਖਸ਼ ਕੇ ਖਾਲਸੇ ਦੇ ਰੂਪ ਵਿੱਚ ਨਵੀਆਂ ਜੀਵਨ ਸੇਧਾਂ ਦਿੱਤੀਆਂ ਹੋਈਆਂ ਹਨ ਪਰ ਅਫਸੋਸ ਕਿ ਅੱਜ ਵੀ ਅਸੀਂ ਰੂੜੀਵਾਦੀ ਸੋਚ ਦੇ ਧਾਰਨੀ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰਨ ਭਰੋਸਾ ਨਹੀਂ ਰੱਖ ਰਹੇ, ਥਾਂ-ਥਾਂ ਭਟਕ ਰਹੇ ਹਾਂ ਤੇ ਘਿਸੇ-ਪਿਟੇ ਰੀਤੀ ਰਿਵਾਜਾਂ ਨੂੰ ਦਿਨ ਪ੍ਰਤੀ ਦਿਨ ਹੱਲਾ-ਸ਼ੇਰੀ ਦਿੰਦੇ ਆ ਰਹੇ ਹਾਂ ਤੇ ਇਕ ਅਕਾਲ-ਪੁਰਖ ਦੀ ਹੋਂਦ ਨੂੰ ਮੰਨਣ ਤੋਂ ਮੁਨਕਰ ਹੁੰਦੇ ਜਾ ਰਹੇ ਹਾਂ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਗਿਆਨੀ ਦਿੱਤ ਜੀ ਵਲੋਂ ਸ਼ੁਰੂ ਕੀਤੀ ਲਹਿਰ ਨੂੰ ਜਾਰੀ ਰੱਖਣ ਲਈ ਦ੍ਰਿੜ ਹੈ ਜਿਸ ਅਧੀਨ ਉਹ ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ, ਟੂਣੇ ਟਾਮਣਾ, ਤਿੱਥਾਂ-ਤਿਉਹਾਰਾਂ, ਮੜੀਆਂ-ਮਸਾਣਾਂ ਆਦਿ ਨੂੰ ਮੂਲੋਂ ਵਿਸਾਰ ਕੇ, ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰਨ ਭਰੋਸਾ ਕਰਨ ਦਾ ਹੋਕਾ ਦਿੰਦੇ ਸਨ।

ਲੜੀਵਾਰ

# ਡਰਪੋਕ ਸਿੰਘ ਤੇ ਦਲੇਰ ਸਿੰਘ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

ਦੂਜੀ ਕਿਸ਼ਤ

*ਪੰਥ ਹਿਤੈਸ਼ੀ, ਮਹਾਨ ਸਮਾਜ ਸੁਧਾਰਕ ਭਾਈ ਦਿੱਤ ਸਿੰਘ ਗਿਆਨੀ ਜੀ ਰਚਨਾ ਡਰਪੋਕ ਸਿੰਘ ਦਲੇਰ ਸਿੰਘ ਦੀ ਦੂਜੀ ਕਿਸ਼ਤ ਪੇਸ਼ ਹੈ। ਧਰਮ ਪਰਿਵਰਤਨ ਸਬੰਧੀ ਇਹ ਬਹੁਤ ਹੀ ਲਾਹੇਵੰਦ ਰਚਨਾ ਹੈ। ਉਮੀਦ ਹੈ ਪਾਠਕ ਇਸ ਤੋਂ ਸਿਖਿਆ ਪ੍ਰਾਪਤ ਕਰਨਗੇ।*

*ਮੁੱਖ ਸੰਪਾਦਕ*

ਇਕ ਡਰਪੋਕ ਸਿੰਘ ਦਾ ਦਲੇਰ ਸਿੰਘ ਨਾਲ ਪ੍ਰਸ਼ਨ ਉੱਤਰ

ਡਰਪੋਕ ਸਿੰਘ-ਰਾਮ ਰਾਮ, ਉਹ ਤਾਂ ਭ੍ਰਿਸ਼ਟ ਹੋ ਕੇ ਮੁਸਲਮਾਨ ਹੋ ਗਿਆ, ਫੇਰ ਉਸਦੇ ਨਾਲ ਖਾਕੇ ਅਸੀਂ ਧਰਮ ਵਿਗਾੜ ਲਈਏ, ਏਹ ਤਾਂ ਚੰਗੀ ਮੱਤ ਦੇਣ ਲੱਗੇ ਹੋ, ਜੋ ਮੁਸਲਮਾਨਾਂ ਨਾਲ ਖੁਲਾਉਂਦੇ ਹੋ ਭਾਵੇਂ ਸਾਨੂੰ ਗੰਗਾ ਪੁਚਾਉਂਦੇ ਹੋ ਅਰ ਪ੍ਰਸਾਚਿਤ ਕਰਾਉਨਾ ਚਾਹੁੰਦੇ ਹੋ।

ਦਲੇਰ ਸਿੰਘ-ਤੁਸੀਂ ਤਾਂ ਹੁਣੇ ਆਖਦੇ ਸੇ ਕਿ ਜਾਤ ਕਦੇ ਨਹੀਂ ਬਦਲਦੀ, ਫੇਰ ਉਹ ਮਿਸ਼ਰ ਮੀਆਂ ਕਿਉਂ ਹੋ ਗਿਆ, ਅਤੇ ਮੁਸਲਮਾਨ ਕਿਉਂ ਹੋ ਗਿਆ ਤੇ ਤੁਹਾਨੂੰ ਏਡਾ ਡਰ ਕਿਉਂ ਪੈ ਗਿਆ, ਜੋ ਰੱਬ ਦੀ ਕੀਤੀ ਹੋਈ ਜਾਤ ਨੂੰ ਛੱਡ ਨੱਸੇ ਅਤੇ ਗੰਗਾ ਨੂੰ ਉਠ ਨਸੇ ਅਰ ਬ੍ਰਹਮ ਭੋਜ ਦਾ ਫਿਕਰ ਪੈ ਗਿਆ।

ਡਰਪੋਕ ਸਿੰਘ-ਗੁੱਸੇ ਨਾਲ ਬੋਲਿਆ ਕਿ ਸਿਖਾ! ਤੂੰ ਕੇਹੀਆਂ ਗੱਲਾਂ ਕਰਦਾ ਹੈ? ਕਣਕ ਤੇ ਵਿਸ਼ਟਾ ਤਾਂ ਬਣ ਜਾਂਦੀ ਹੈ, ਕਦੇ ਬਿਸ਼ਟਾ ਤੇ ਭੀ ਕਣਕ ਹੁੰਦੀ ਹੈ? ਸੋ ਉਹ ਤਾਂ ਬਿਸ਼ਟਾ ਬਨ ਗਿਆ।

ਦਲੇਰ ਸਿੰਘ-ਹੱਸ ਕੇ ਭਾਈ ਜੀ! ਇਹ ਦ੍ਰਿਸ਼ਟਾਂਤ ਤਾਂ ਤੁਸੀਂ ਵਡਾ ਉੱਤਮ ਦਿੱਤਾ ਹੈ, ਜਿਸ ਤੇ ਇਹ ਭਾਵ ਨਿਕਲਦਾ ਹੈ ਕਿ ਕਣਕ ਬਿਸ਼ਟਾ ਲਈ ਜੰਮੀ ਹੈ, ਪ੍ਰੰਤੂ ਬਿਸ਼ਟਾ ਫੇਰ ਕਣਕ ਹੋਣ ਲਈ ਨਹੀਂ ਆਈ, ਇਸੀ ਤਰ੍ਹਾਂ ਹਿੰਦੂ ਮੁਸਲਮਾਨ ਹੋਣ ਲਈ ਆਏ ਹਨ। ਕਿੰਤੂ ਮੁਸਲਮਾਨ ਹਿੰਦੂ ਹੋਣ ਲਈ ਨਹੀਂ ਹਨ, ਭਾਵੇਂ ਕਣਕ ਕਿਤਨਾ ਚਿਰ ਹੀ ਸਾਂਭ ਕੇ ਕਿਉਂ ਨਾ ਰਖੀ ਜਾਏ, ਪਰ ਅੰਤ ਨੂੰ ਉਹ ਬਿਸ਼ਟਾ ਹੋਵੇਗੀ, ਇਸੀ ਪ੍ਰਕਾਰ ਤੁਹਾਡੇ ਕਥਨ ਤੇ ਤਾਂ ਇਹ ਸਿਧ ਹੁੰਦਾ ਹੈ ਕਿ ਹਿੰਦੂ ਭਾਵੇਂ ਕਿਤਨੇ ਚਿਰ ਹੀ ਅਪਨੇ ਆਪ ਨੂੰ ਬਚਾ ਕੇ ਕਿਉਂ ਨਾ ਰੱਖਣ, ਪਰ ਏਹ ਅੰਤ ਨੂੰ ਮੁਸਲਮਾਨ ਹੋਣਗੇ ਤਾਂ ਤੁਸੀਂ ਕਿਸੇ ਦਿਨ ਦੇ ਪ੍ਰਰਾਹੁਨੇ ਹੋ, ਅੰਤ ਨੂੰ ਓਹੋ ਹੋਣਾ ਹੈ, ਜਿਸ ਥੋਂ ਨੱਸਦੇ ਹੋ। ਪਰ ਅਸੀਂ ਤਾਂ ਤੁਹਾਨੂੰ ਇਹ ਆਖਦੇ ਹਾਂ ਜੋ ਜਿਸ ਤਰ੍ਹਾਂ ਬਿਸ਼ਟਾ ਹੀ ਕਣਕ ਦੇ ਖੇਤ ਵਿੱਚ ਪਾਕੇ ਖੇਤ ਤਕੜਾ ਕੀਤਾ ਜਾਂਦਾ ਹੈ, ਇਸੀ ਤਰਾਂ ਇਨਾਂ ਨੂੰ ਮਿਲਾਕੇ ਪੰਥ ਤਕੜਾ ਕਰੇ, ਨਹੀਂ ਕਿਸੇ ਦਿਨ ਨੂੰ ਨਾਸ਼ ਹੋ ਜਾਵੇਗਾ।

ਡਰਪੋਕ ਸਿੰਘ-ਗੁੱਸੇ ਨਾਲ ਕਦੇ ਕਿਸੇ ਚੀਜ਼ ਦਾ ਬੀਜ ਨਾਸ ਹੋਇਆ ਹੈ, ਤੁਸੀਂ ਨਹੀਂ ਦੇਖਦੇ ਜੋ ਲੱਖਾਂ ਮਣ ਦਾ ਘਾਉ ਧਰਤੀ ਪੁਰ ਹੁੰਦਾ ਹੈ, ਜਿਸ ਨੂੰ ਪਸ਼ੂ ਖਾਕੇ ਮੁਕਾਈ ਜਾਂਦੇ ਹਨ, ਪਰ ਕਯਾ ਕਦੇ ਘਾਉ ਸੰਸਾਰ ਪਰੋਂ ਜੰਮਣੋਂ ਰਹਿ ਚੁਕਿਆ ਹੈ, ਇਸੇ ਤਰਾਂ ਹੋ ਜਾਨ ਮੁਸਲਮਾਨ ਜਿਨਾਂ ਨੇ ਹੋਣਾ ਹੈ, ਫੇਰ ਕਯਾ ਪੰਥ ਮੁਕ ਚਲਿਆ ਹੈ।

ਦਲੇਰ ਸਿੰਘ-ਸ਼ੋਕ ਨਾਲ ਭਾਈ ਇਸ ਤਰ੍ਹਾਂ ਦਾ ਬੀਜ ਰੱਖਣਾ ਤਾਂ ਕੋਈ ਨਾ ਰਖੇ, ਇਸ ਨਾਲੋਂ ਤਾਂ ਨਿਰ ਬੀਜ ਹੋਣਾ ਅੱਛਾ ਹੈ ਕਿਉਂਕਿ ਘਾਉ ਨਿਰਾ ਪਸ਼ੂਆਂ ਦੇ ਵਾਸਤੇ ਪਰਮੇਸ਼ਰ ਨੇ ਖਾਣਾ ਰਚਿਆ ਹੈ। ਤਾਂ ਤੇ ਇਸੀ ਤਰ੍ਹਾਂ ਤੁਸੀਂ ਭੀ ਮੁਸਲਮਾਨਾਂ ਦੇ ਵਾਸਤੇ ਇਕ ਉਨ੍ਹਾਂ ਦਾ ਖਾਜਾ ਪੈਦਾ ਹੋਏ ਹੋ-ਜਿਸ ਤਰ੍ਹਾਂ ਬਾਹਰ ਤੇ ਘਾਹੀ ਆ ਕੇ ਬੀੜ ਵਿਚੋਂ ਭਰੀਆਂ ਵੱਢ ਕੇ ਲੈ ਜਾਂਦੇ ਹਨ, ਇਸੀ ਤਰ੍ਹਾਂ ਤੁਹਾਨੂੰ ਭੀ ਮਹਮੂਦ ਗਜ਼ਨਵੀ ਜੇਹੇ ਆਏ ਅਤੇ ਇਸ ਦੇਸ਼ ਦੇ ਬੀੜ ਵਿਚੋਂ ਲੈ ਗਏ, ਜਿਸ ਤੋ ਟਕੇ ਟਕੇ ਨੂੰ ਬਿਕੇ ਸੇ ਸੋ ਤੁਸੀਂ ਪੈਦਾ ਹੀ ਮੁਸਲਮਾਨਾਂ ਵਾਸਤੇ ਹੋਏ ਹੋ, ਜੋ ਉਹ ਤੁਹਾਡੇ ਬਾਲ ਬੇਟੇ ਨੂੰ ਲੈ ਜਾਣ ਅਤੇ ਤੁਸੀਂ ਅਪਨਾ ਬੀਜ ਰਖ ਕੇ ਉਨ੍ਹਾਂ ਲਈ ਹਰਾ ਪੈਦਾ ਕਰਦੇ ਰਹੋ।

*ਡਰਪੋਕ ਸਿੰਘ*-ਗੁਸੇ ਨਾਲ, ਤੁਸੀਂ ਤਾਂ ਕੋਈ ਉਲਟ ਗਯਾਨ ਕਰਦੇ ਹੋ, ਕਿੱਧਰ ਦੀ ਗੱਲ ਨੂੰ ਕਿੱਧਰ ਘਸੀਟਦੇ ਹੋ। ਮੈਂ ਕੁਝ ਹੋਰ ਆਖਦਾ ਹਾਂ। ਤੁਸੀਂ ਉਸ ਨੂੰ ਕਿਸੇ ਹੋਰ ਰਸਤੇ ਲੈ ਜਾਂਦੇ ਹੋ।

ਦਲੇਰ ਸਿੰਘ- (ਹੱਸਕੇ) ਭਾਈ ਜੀ! ਤੁਸੀਂ ਆਪਨੇ ਸਿੱਧ ਗਯਾਨ ਨੂੰ ਦੱਸੋ ਜੋ ਅਸੀਂ ਸੁਣੀਏ ਜੋ ਉਸ ਵਿੱਚ ਤੁਹਾਡੀ ਕਯਾ ਚਤਰਾਈ ਹੈ।

ਡਰਪੋਕ ਸਿੰਘ-. ਸਿੱਧ ਗਯਾਨ ਤਾਂ ਏਹੋ ਹੈ, ਜੋ ਜਾਤਿ ਪਰਮੇਸ਼ਰ ਨੇ ਬਣਾਈ ਹੈ, ਕਿਸੇ ਮਨੁਖ ਨੇ ਨਹੀਂ ਕੀਤੀ। ਇਸ ਵਾਸਤੇ ਜੋ ਜਿਸ ਜਾਤਿ ਵਿੱਚ ਪੈਦਾ ਹੋਵੇ ਸੋ ਉਥੇ ਹੀ ਰਹੇ ਐਵੇਂ ਭਟਕਦਾ ਨਾ ਫਿਰੇ।

ਦਲੇਰ ਸਿੰਘ- ਭਾਈ! ਜੋ ਪੰਜ ਚਾਰ ਸਾਲ ਦਾ ਬੱਚਾ ਯਾ ਜਦ ਕੋਈ ਬੱਚਾ ਜਨਮਦਾ ਹੈ ਤਦ ਉਸਨੂੰ ਜੋ ਚੁਰਾਹੇ ਵਿੱਚ ਰੱਖ ਦਈਏ ਤਦ ਕਯਾ ਲੋਗ ਆਖ ਸਕਦੇ ਹਨ ਜੋ ਉਹ ਕਿਸ ਜਾਤਿ ਦਾ ਹੈ ਅਤੇ ਉਸਦੇ ਸਿਰ ਪਰ ਯਾ ਸਰੀਰ ਪਰ ਕੋਈ ਅਜੇਹੀ ਨਸ਼ਾਨੀ ਹੁੰਦੀ ਹੈ ਜੋ ਉਸ ਨੂੰ ਦੱਸਦੀ ਹੋਵੇ ਕਿ ਇਸਦੀ ਇਹ ਜਾਤਿ ਹੈ।

ਡਰਪੋਕ ਸਿੰਘ- ਇਹ ਤਾਂ ਨਹੀਂ ਆਖ ਸਕਦੇ ਕਿਉਂਕਿ ਕਈ ਬੱਚੇ ਅਜੇਹੇ ਪਾਏ ਜਾਂਦੇ ਹਨ ਜਿਨਾ ਦਾ ਇਹ ਪਤਾ ਨਹੀਂ ਲੱਗਦਾ, ਜੋ ਕੌਣ ਹੁੰਦੇ ਹਨ? ਇਹ ਤਾਂ ਵੱਡੇ ਹੋ ਕੇ ਪਤਾ ਲੱਗਦਾ ਹੈ ਜਦ ਉਸ ਦੇ ਮਾਂ ਪਿਉ ਉਸ ਦਾ ਨਾਉਂ ਰਖਦੇ ਹਨ ਅਤੇ ਨਾਲ ਹੀ ਸੰਸਕਾਰ ਕਰਦੇ ਹਨ।

ਦਲੇਰ ਸਿੰਘ-ਭਾਈ ਜੇ ਉਹ ਲੜਕਾ ਹਿੰਦੂਆਂ ਵਿੱਚ ਮਿਲਾਇਆ ਜਾਵੇ ਭਾਵੇਂ ਉਹ ਮੁਸਲਮਾਨ ਦਾ ਹੀ ਪੁੱਤਰ ਕਯੋਂ ਨਾ ਹੋਵੇ, ਤਦ ਤੁਸੀਂ ਉਸ ਨੂੰ ਕਯਾ ਆਖੋਗੇ ਅਤੇ ਕਿਸ ਤਰ੍ਹਾਂ ਪਛਾਨੋਗੇ ਕਿ ਇਹ ਹਿੰਦੂਆਂ ਦਾ ਨਹੀਂ ਹੈ।

ਡਰਪੋਕ ਸਿੰਘ-ਅਸੀਂ ਉਸਨੂੰ ਹਿੰਦੂ ਹੀ ਆਖਾਂਗੇ, ਕਿਉਂਕਿ ਸਾਨੂੰ ਉਸਦਾ ਕੀ ਪਤਾ ਹੈ ਜੋ ਕੌਣ ਸੀ। ਕੋਈ ਉਸਦੇ ਸਿਰ ਪਰ ਕਲਗੀ ਤਾਂ ਨਹੀਂ ਸੀ ਜੋ ਦੱਸਦੀ ਹੋਵੇ।

ਦਲੇਰ ਸਿੰਘ-ਭਲਾ ਜੇ ਉਹ ਲੜਕਾ ਮੁਸਲਮਾਨਾਂ ਨੂੰ ਦਿੱਤਾ ਜਾਏ ਫੇਰ ਉਸ ਨੂੰ ਕਯਾ ਕਰੋਗੇ? ਮੁਸਲਮਾਨ ਸਦੋਗੇ ਜਾਂ ਹਿੰਦੂ।

ਡਰਪੋਕ ਸਿੰਘ-ਫੇਰ ਅਸੀਂ ਉਸਨੂੰ ਮੁਸਲਮਾਨ ਕਹਾਂਗੇ, ਕਿਉਂਕਿ ਉਹ ਮੁਸਲਮਾਨਾਂ ਪਾਸ ਹੈ।

ਦਲੇਰ ਸਿੰਘ-ਜੇ ਉਹ ਹਿੰਦੂ ਦਾ ਪੁੱਤਰ ਹੋਵੇ ਤਾਂ ਫੇਰ ਭੀ ਮੁਸਲਮਾਨ ਹੀ ਸੱਦੋਗੇ।

ਡਰਪੋਕ ਸਿੰਘ-ਹਾ ਉਹ ਮੁਸਲਮਾਨਾਂ ਵਿੱਚ ਜੋ ਹੈ ਇਸ ਵਾਸਤੇ ਅਸੀਂ ਉਸ ਨੂੰ ਮੁਸਲਮਾਨ ਸੱਦਾਂਗੇ ਭਾਵੇਂ ਕੋਈ ਹੋਵੇ , ਜਿਸ ਦੇ ਪਾਸ ਹੈ ਓਹੋ ਉਸ ਦੀ ਜਾਤ ਸਦਾਊਗੀ ਦੂਜੀ ਕਿਕੂ ਆਖੀ ਜਾਏ।

ਦਲੇਰ ਸਿੰਘ-ਹੱਸਕੇ-ਭਾਈ ਇਹ ਤਾਂ ਪਰਮੇਸ਼ਰ ਵਲੋਂ ਕੋਈ ਕੰਮ ਨਾ ਦਸਿਆ, ਇਹ ਤਾਂ ਆਦਮੀਆਂ ਵਲੋਂ ਹੋਇਆ-ਜੇ ਪਰਮੇਸ਼ਵਰ ਵਲੋਂ ਤਾਂ ਕੁਦਰਤੀ ਉਸ ਵਿੱਚ ਅਜੇਹੀ ਬਨਾਵਟ ਹੁੰਦੀ ਜੋ ਕਿਸੇ ਹੋਰ ਨਾਲ ਨਾ ਮਿਲਦੀ, ਜਿਸ ਤਰ੍ਹਾਂ ਸੌ ਘੋੜੇ ਵਿੱਚ ਇਕ ਗਊ ਛਡ ਦਈਏ ਤਦ ਉਹ ਕਦੇ ਵੀ ਘੋੜੀ ਨਹੀਂ ਸੱਦੀ ਜਾਏਗੀ, ਇਸੀ ਪ੍ਰਕਾਰ ਜੇ ਹਿੰਦੂ ਜਾਂ ਮੁਸਲਮਾਨ ਜਾਤੀਆਂ ਪ੍ਰਮੇਸ਼ਰ ਵਲੋਂ ਹੋਨ ਤਾਂ ਇਹ ਭੀ ਕਦੇ ਨਾ ਰਲਨ। ਇਸ ਤੇਰੀ ਗੱਲ ਤੇ ਤਾਂ ਇਹ ਪਾਇਆ ਗਿਆ ਕਿ ਆਦਮੀ ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ, ਪਰ ਜਿੰਨਾ ਵਿੱਚ ਮਿਲ ਜਾਏ ਸੋਈ ਹੋ ਜਾਂਦਾ ਹੈ, ਫੇਰ ਤੁਸੀਂ ਮੁਸਲਮਾਨਾਂ ਨੂੰ ਮਿਲਾ ਕੇ ਆਪਨੀ ਜਾਤਿ ਕਿਉਂ ਨਹੀਂ ਕਰਦੇ ਅਤੇ ਆਪ ਉਨਾਂ ਦੀ ਜਾਤ ਕਿਉਂ ਹੁੰਦੇ ਹੋ, ਜਿਸਤੇ ਤੁਹਾਨੂੰ ਸਰੋ ਸਰ ਘਾਟਾ ਪੈਂਦਾ ਜਾਂਦਾ ਹੈ।

ਡਰਪੋਕ ਸਿੰਘ-ਤੁਹਾਡੇ ਇਸ ਆਖਣ ਤੇ ਤਾਂ ਇਹ ਸਿੱਧ ਹੁੰਦਾ ਹੈ ਕਿ ਜਾਤਿ ਜਗਤ ਪਰ ਕੋਈ ਰਹੀਓ ਨਹੀਂ ਹੈ, ਸਭ ਇਕ ਮਈ ਹੈ ਤੇ ਸਾਰੇ ਲੋਕ ਸ਼ੰਕਰ ਵਰਨ ਹੋ ਜਾਨ, ਅਪਨੇ ਧਰਮ ਛੱਡ ਬੈਠਨ।

ਦਲੇਰ ਸਿੰਘ- ਨਾ ਭਾਈ! ਮੇਰਾ ਇਹ ਮਤਲਬ ਨਹੀਂ, ਜੋ ਤੈਂ ਸਮਝਿਆ ਹੈ, ਮੈਂ ਜਾਤਿ ਮੰਨਦਾ ਹਾਂ ਸੋ ਤੂੰ ਗੁੱਸੇ ਨਾ ਹੋਹੁ ਅਤੇ ਸ਼ੰਕਰ ਵਰਨ ਵੱਲ ਨਾ ਨੱਸ।

ਡਰਪੋਕ ਸਿੰਘ-ਗੁਸੇ ਨਾਲ ਬੋਲਿਆ ਤੂੰ ਤਾਂ ਜਾਤਿ ਕੋਈ ਨਹੀਂ ਮੰਨਦਾ, ਤੂੰ ਤਾਂ ਆਖਦਾ ਹੈਂ ਕਿ ਸਾਰੇ ਆਪਨੇ ਧਰਮ ਨੂੰ ਛਡ ਕੇ ਇਕੱਠੇ ਖਾਣ ਪੀਣ ਲਗ ਜਾਨ, ਸ਼ੰਕਰ ਵਰਨ ਹੋ ਜਾਏ, ਧਰਮ ਨਸ਼ਟ ਕੀਤਾ ਜਾਏ, ਸਾਰੇ ਮੁਸਲਮਾਨਾਂ ਨੂੰ ਮਿਲਾਕੇ ਉਨ੍ਹਾਂ ਵਰਗੇ ਹੋ ਜਾਨ। ਦੇਖੋ, ਯਾਰੋ! ਕੇਡਾ ਹਨੇਰ ਮਾਰਨ ਲੱਗਿਆ ਹੈ।

ਦਲੇਰ ਸਿੰਘ-(ਸ਼ਾਂਤਿ ਨਾਲ) ਭਾਈ ਸਿਖਾ! ਤੂੰ ਵਾਧੇ ਦੀਆਂ ਗੱਲਾਂ ਤਾਂ ਨਾ ਕਰ, ਅਸੀਂ ਤਾਂ ਇਹ ਆਖਦੇ ਹਾਂ ਕਿ ਤੁਹਾਡਾ

ਧਰਮ ਸਾਰੇ ਸੰਸਾਰ ਪਰ ਫੈਲ ਜਾਏ ਅਤੇ ਉਹ ਧਰਮ ਦਾ ਬੁਗਚਾ ਤੇਰੀ ਹੀ ਕੱਛ ਵਿੱਚ ਨਾ ਰਹੇ ਕਿਉਂਕਿ ਉਸ ਵਿੱਚ ਸਭ ਦਾ ਹਿੱਸਾ ਹੈ। ਸੋ ਸਭ ਨੂੰ ਦਿੱਤਾ ਜਾਏ ਅਤੇ ਧਰਮ ਤੇ ਕੋਈ ਮਨੁੱਖ ਖਾਲੀ ਨਾ ਰਹੇ, ਮੈਂ ਬੇਸ਼ਕ ਹਨ੍ਹੇਰ ਨੂੰ ਮਾਰਦਾ ਹਾਂ ਪਰ ਤੂੰ ਉਸ ਨੂੰ ਕਿਉਂ ਜਿਵਾਲਦਾ ਹੈਂ, ਸਗੋਂ ਤੂੰ ਭੀ ਹਨੇਰ ਨੂੰ ਮਾਰ ਅਤੇ ਪ੍ਰਕਾਸ਼ ਕਰ।

ਡਰਪੋਕ ਸਿੰਘ-ਗੁੱਸੇ ਨਾਲ-ਤੁਸੀਂ ਚੰਗੇ ਧਰਮ ਦੇ ਵਧਾਉਣ ਵਾਲੇ ਜੰਮ ਪਏ, ਜੋ ਆਖਦੇ ਹੋ ਕਿ ਜਾਤਿ ਕੋਈ ਨਹੀਂ, ਸਭ ਆਪਸ ਵਿੱਚ ਮਿਲ ਜਾਨ ਅਤੇ ਕੱਠੇ ਪੀਨ ਖਾਨ, ਵਾਹ! ਕਿਆ ਚੰਗਾ ਧਰਮ ਦਸਦੇ ਹੋ।

ਦਲੇਰ ਸਿੰਘ-ਭਾਈ ਜੀ! ਤੁਸੀਂ ਕਿਉਂ ਐਵੇਂ ਦੋਸ਼ ਲਗਾਉਂਦੇ ਹੋ ਸਗੋਂ ਅਸੀਂ ਤਾਂ ਆਖਦੇ ਹਾਂ ਕਿ ਜਾਤਿ ਉਹ ਹੈ ਜੋ ਪਰਮੇ ਸ਼ਰ ਵਲੋਂ ਹੈ ਅਰ ਸਚੀ ਹੈ, ਪਰੰਤੂ ਜੋ ਤੁਸੀਂ ਜਾਤਿ ਆਖਦੇ ਹੋਸੋ ਨਾ ਤਾਂ ਪਰਮੇਸ਼ਰ ਵੱਲੋਂ ਹੈ ਅਤੇ ਨਾ ਸਚੀ ਹੀ ਹੈ, ਏਹ ਮਨੁਖ ਰਚਤ ਹੈ, ਪਰਮੇਸ਼ਰ ਨੇ ਕੋਈ ਨਹੀਂ ਬਨਾਈ। ਕਿਉਂਕਿ ਪਰਮੇਸ਼ਰ ਨੇ ਤਾਂ ਕੇਵਲ ਆਦਮੀ ਬਨਾਇਆ ਹੈ ਜਿਸਨੂੰ ਨਾ ਚੋਟੀ ਜੰਞੂ ਦਿਤਾ ਤੇ ਨਾ ਸੁੰਨਤ ਬਖਸ਼ੀ ਹੈ।

ਡਰਪੋਕ ਸਿੰਘ-ਭਲਾ ਸਾਡੀ ਦਸੀ ਹੋਈ ਜਾਤਿ ਤਾਂ ਮਨੁੱਖ ਰਚਤ ਝੂਠੀ ਹੈ ਤੁਸੀਂ ਪ੍ਰਮੇਸ਼ਵਰ ਰਚਤ ਤਾਂ ਦਸੋ ਕੇਹੜੀ ਹੈ ਸੋ ਅਸੀਂ ਸੁਣ ਲਈਏ ਜੋ ਕਯਾ ਹੈ।

ਦਲੇਰ ਸਿੰਘ-ਭਾਈ ਜੀ! ਪ੍ਰਮੇਸ਼ਰ ਵਲੋਂ ਜੋ ਜਾਤੀ ਹੁੰਦੀ ਹੈ ਸੋ ਇਕ ਦੂਜੇ ਦੀ ਸਹਾਈ ਅਤੇ ਪਯਾਰ ਕਰਨ ਵਾਲੀ ਹੁੰਦੀ ਹੈ ਅਹ ਲੋਕਾਂ ਦੀ ਬਨਾਈ ਹੋਈ ਇਕ ਦੂਜੇ ਤੇ ਉਲਟ ਅਤੇ ਵਿਰੋਧ ਕਰਨ ਹਾਰੀ ਹੁੰਦੀ ਹੈ। ਜਿਸਤੇ ਨਿੰਦਤ ਹੁੰਦੀ ਹੈ ਅਤੇ ਝਗੜਿਆਂ ਦਾ ਮੁੱਢ ਹੁੰਦੀ ਹੈ ਅਰ ਜਿਤਨੇ ਬਖੇੜੇ ਹਨ ਸੋ ਆਦਮੀਆਂ ਦੀ ਬਨਾਈ ਹੋਈ ਵਿਚ ਹਨ-ਪਰਮੇਸ਼ਰ ਰਚਤ ਵਿੱਚ ਨਹੀਂ।

ਡਰਪੋਕ ਸਿੰਘ-ਭਲਾ ਉਹ ਦਸੋ ਤਾਂ ਸਹੀ, ਜੋ ਅਸੀਂ ਭੀ ਸੁਣ ਲਈਏ ਜੋ ਅਜੇਹੀ ਜਾਤੀ ਕਯਾ ਹੈ ਅਤੇ ਜਿਸ ਵਿੱਚ ਬਖੇੜਾ ਨਹੀਂ ਹੈ।

ਦਲੇਰ ਸਿੰਘ-ਭਾਈ ਉਹ ਜਾਤੀ ਇਸਤਰੀ ਅਤੇ ਪੁਰਖ ਦੀ ਹੈ-ਦੇਖ ਸੌ ਪੁਰਖ ਵਿੱਚ ਇਕ ਇਸਤਰੀ ਅਤੇ ਇਕ ਪੁਰਖ ਸੌ ਇਸਤਰੀ ਵਿੱਚ ਖੜਾ ਕਰ ਦਈਏ, ਸੋ ਕਦੇ ਭੀ ਨਹੀਂ ਰਲਦੇ ਅਰ ਇਨਾਂ ਦੀ ਬਨਾਵਟ ਅਤੇ ਕੰਮ ਭੀ ਅਜੇਹੇ ਹਨ ਜੋ ਇਕੋ ਜੇਹੇ ਹੋ ਕੇ ਭੀ ਫੇਰ ਇਕ ਦੂਜੇ ਨੂੰ ਮਿਲਨ ਨਹੀਂ ਦਿੰਦੇ, ਫੇਰ ਇਨਾ ਦਾ ਆਪਸ ਵਿੱਚ ਅਜੇਹਾ ਪਿਆਰ ਹੈ ਜੋ ਇਕ ਦੂਜੇ ਬਿਨਾਂ ਰਹਿ ਨਹੀਂ ਸਕਦੇ, ਸਗੋਂ ਪ੍ਰੇਮ ਨਾਲ ਮਿਲਾਪ ਰਖਦੇ ਹਨ ਅਤੇ ਸਚ ਪੁਛੋ ਤਾਂ ਇਨ੍ਹਾਂ ਤੇ ਬਿਨਾਂ ਜਗਤ ਦਾ ਬਿਹਾਰ ਹੀ ਨਹੀਂ ਚਲਦਾ ਅਤੇ ਨਾ ਇਹ ਕਿਸੇ ਆਦਮੀ ਦੀ ਬਨਾਵਟ ਹੈ ਕਿੰਤੂ ਏਹ ਪਰਮੇਸ਼ਰ ਦੀ ਬਨਾਈ ਹੋਈ ਤੇ ਧੁਰੋਂ ਚਲੀ ਆਉਂਦੀ ਹੈ ਅਰ ਆਪਸ ਵਿੱਚ ਜੋੜਾ ਬਣਕੇ ਪਯਾਰ ਕਰਦੀ ਹੈ ਤੇ ਇਕ ਦੂਜੇ ਦੀ ਸਹਾਈ ਹੁੰਦੀ ਹੈ।

ਡਰਪੋਕ ਸਿੰਘ-ਇਹ ਤਾਂ ਖੂਬ ਜਾਤ ਕਢ ਮਾਰੀ ਜੇ! ਜੋ ਅਜ ਤਕ ਅਸੀਂ ਕਦੇ ਨਹੀਂ ਸੁਣੀ ਸੀ, ਜੋ ਇਸਤਰੀ ਪੁਰਖ ਦੀ ਜੁਦੀ ਜੁਦੀ ਜਾਤ ਹੁੰਦੀ ਹੈ, ਸਾਨੂੰ ਭੀ ਅਪਨਾ ਭੇਦ ਦੱਸ ਦੇਵੋ।

ਦਲੇਰ ਸਿੰਘ-ਕਿਆ ਇਸ ਵਿੱਚ ਕੁਝ ਝੂਠ ਹੈ? ਜੇ ਕੁਝ ਭਰਮ ਹੈ ਤਾਂ ਖੋਲ੍ਹ ਕੇ ਦਸੋ, ਨਿਰਾ ਅੰਦਰੋ ਅੰਦਰ ਲਛੂ ਨਾ ਭੰਨੋ, ਦਿਲ ਦੀ ਭਾਫ ਬਾਹਰ ਕੱਢੋ।

ਡਰਪੋਕ ਸਿੰਘ-ਨਹੀਂ ਗੱਲ ਤਾਂ ਠੀਕ ਹੈ ਪਰ ਦੂਜੀ ਜਾਤ ਭੀ ਤਾਂ ਕੋਈ ਬੁਰੀ ਚੀਜ਼ ਨਹੀਂ ਹੈ, ਉਹ ਭੀ ਤਾਂ ਪਰੰਪਰਾ ਚਲੀ ਆਈ ਹੈ, ਜੋ ਸਤਜੁਗ ਤੇ ਇਸ ਕਲਜੁਗ ਤਕ ਮੰਨੀਦੀ ਹੈ, ਕੋਈ ਅਜ ਕਲ ਦੀ ਤਾਂ ਨਹੀਂ ਹੈ।

ਦਲੇਰ ਸਿੰਘ-ਮੈਂ ਤਾਂ ਉਸ ਨੂੰ ਬੁਰੀ ਨਹੀਂ ਆਖਦਾ, ਸਗੋਂ ਮੈਂ ਤਾਂ ਉਸ ਨੂੰ ਚੰਗੀ ਆਖ ਕੇ ਉਸ ਦਾ ਵਾਧਾ ਮੰਗਦਾ ਹਾਂ, ਜੋ ਉਹ ਉਤਮ ਜਾਤਿ ਸਭ ਵਿੱਚ ਫੈਲ ਜਾਏ ਅਤੇ ਹੋਰ ਸਾਰੀਆਂ ਜਾਤਾਂ ਉਸਦੀਆਂ ਦਾਸੀਆਂ ਹੋ ਕੇ ਰਹਿਨ ਅਰ ਧੁਰੋਂ ਤਾਂ ਇਕ ਮਨੁਖ ਜਾਤੀ ਚਲੀ ਆਉਂਦੀ ਹੈ, ਪਰ ਹੋਰ ਤਾਂ ਸਾਰੀਆਂ ਉਰੇ ਉਰੇ ਦਾ ਹੀ ਝਬੇਲਾ ਯਾ ਖੱਪ-ਖਾਨਾ ਪਿਆ ਹੋਇਆ ਹੈ, ਸੋ ਦੂਰ ਕਰਨ ਦਾ ਯਤਨ ਕਰੋ।

ਡਰਪੋਕ ਸਿੰਘ-ਭਾਈ ਸਿਖਾ! ਜ਼ੋਰਾਵਰੀਆਂ ਤਾਂ ਨਾ ਕਰ! ਕੋਈ ਰਾਹ ਦੀ ਗੱਲ ਕਰ, ਦੇਖ ਸਾਡੇ ਦਸ ਗੁਰੂ ਹੋਏ ਹਨ ਕਯਾ ਉਨ੍ਹਾਂ ਨੂੰ ਅਜੇਹੀ ਬੁਧਿ ਨਹੀਂ ਸੀ ਜੋ ਤੈਨੂੰ ਹੈ? ਫੇਰ ਜਦ ਉਨ੍ਹਾਂ ਨੇ ਇਹ ਕੰਮ ਨਹੀਂ ਕੀਤਾ ਤਾਂ ਤੂ ਕਿਥੋਂ ਦਾ ਵਾਧਾ ਕਰਨ ਵਾਲਾ ਜੰਮ ਪਿਓਂ? ਜੋ ਅਜੇਹੀ ਅਵੈੜੀਆਂ ਗੱਲਾਂ ਕਰਦਾ ਹੈਂ ਅਤੇ ਨਮਾ ਪੰਥ ਚਲਾਉਂਦਾ ਹੈ।

ਦਲੇਰ ਸਿੰਘ-ਭਾਈ ਜੀ! ਤੁਸੀਂ ਗੁੱਸੇ ਨਾ ਹੋਵੋ, ਸਗੋਂ ਸ਼ਾਂਤੀ ਨਾਲ ਗੱਲ ਕਰੋ ਕਿਉਂਕਿ ਗੁੱਸੇ ਵਿੱਚ ਅਨੰਦ ਨਹੀਂ ਹੁੰਦਾ।

ਪਹਲੇ ਤੁਸੀਂ ਗੁਰੂਆਂ ਦੇ ਇਤਿਹਾਸ ਪੜ੍ਹਕੇ ਦੇਖੋ।

ਡਰਪੋਕ ਸਿੰਘ-ਸ਼ਾਂਤਿ ਕਿਆ? ਪੱਥਰ ਕਰੀਏ! ਤੂੰ ਤਾਂ ਲੋਕਾਂ ਨੂੰ ਭਰਿਸ਼ਟ ਕਰਨ ਦਾ ਕੰਮ ਦਸਦਾ ਹੈ ਕਿ ਮੁਸਲਮਾਨਾਂ ਨੂੰ ਸਿੱਖ ਬਨਾ ਕੇ ਮਿਲਾ ਲੇਵੇ, ਸੋ ਕਿਆ ਇਹ ਅਜ ਤਕ ਕਦੇ ਹੋਈ ਹੈ? ਕਿਆ ਤੂੰ ਗੁਰੂ ਨਾਨਕ ਸਾਹਿਬ ਨਾਲੋਂ ਵੀ ਵੱਡਾ ਹੋ ਗਿਆ? ਜੋ ਉਨ੍ਹਾਂ ਨੇ ਮਰਦਾਨੇ ਨੂੰ ਸਾਰੀ ਉਮਰ ਪਾਸ ਰਖਿਆ ਅਤੇ ਫੇਰ ਭੀ ਹਿੰਦੂ ਨਾ ਬਣਾਇਆ? ਫੇਰ ਤੂੰ ਕਿਸ ਤਰ੍ਹਾਂ ਆਖਦਾ ਹੈ ਜੋ ਅੰਮ੍ਰਿਤ ਨਾਲ ਸਿੰਘ ਬਨਾਓ ਅਰ ਉਨਾਂ ਨੂੰ ਖਾਣ-ਪੀਣ ਵਿੱਚ ਮਿਲਾਓ।

ਦਲੇਰ ਸਿੰਘ-ਭਾਈ ਜੀ! ਤੁਸੀਂ ਇਹ ਦਸੋ ਜੋ ਅੱਜ ਕੱਲ੍ਹ ਸਿਖਾਂ ਵਿੱਚ (ਭਾਈ) ਕਿਸਨੂੰ ਬੋਲਦੇ ਹਨ।

ਡਰਪੋਕ ਸਿੰਘ-ਭਾਈ ਤਾਂ ਗ੍ਰੰਥੀਆਂ, ਧਰਮਸਾਲੀਆਂ, ਸਿੰਘਾਂ ਨੂੰ ਆਖਦੇ ਹਨ ਅਰ ਅਸਲ ਵਿੱਚ ਇਹ ਭਾਈ ਪਦ ਸਿੰਘ ਲਈ ਹੀ ਆਉਂਦਾ ਹੈ, ਹੋਰ ਵਾਸਤੇ ਨਹੀਂ।

ਦਲੇਰ ਸਿੰਘ-ਫੇਰ ਤੁਸੀਂ ਇਹ ਤਾਂ ਦਸੋ ਜੋ ਭਾਈ ਬਾਲਾ ਅਤੇ ਭਾਈ ਮਰਦਾਨਾ ਕਿਉਂ ਗੁਰੂ ਨੇ ਆਖਯਾ? ਓਥੇ ਗੁਰੂ ਨੇ ਇਹ ਆਖਨਾ ਚਾਹੀਦਾ ਸੀ ਕਿ ਭਾਈ ਬਾਲਾ ਅਤੇ (ਮੀਆਂ) ਮਰਦਾਨਾ, ਪਰੰਤੂ ਗੁਰੂ ਨੇ ਮੀਆਂ ਪਣਾ ਹਟਾ ਕੇ ਭਾਈ ਪਦਵੀ ਦੇ ਕੇ ਭਾਈ ਬਾਲੇ ਦੇ ਸਮਾਨ ਅਤੇ ਅਜ ਕਲ ਦੇ ਭਾਈਆਂ ਦੇ ਸਮਾਨ ਉਸਨੂੰ ਕਰ ਦਿਤਾ ਸੀ ਕਿਆ ਗੁਰੂ ਨੇ ਅੱਛੀ ਕੀਤੀ ਹੈ?

ਡਰਪੋਕ ਸਿੰਘ-ਕਿਆ ਹੋਇਆ ਜੇ ਭਾਈ ਕਹਿ ਦਿਤਾ ਸੀ, ਫੇਰ ਭੀ ਤਾਂ ਗੁਰੂ ਉਸਨੂੰ ਮੁਸਲਮਾਨ ਹੀ ਜਾਨਦੇ ਸੇ, ਕੋਈ ਹਿੰਦੂਆਂ ਦੀ ਮਰਯਾਦਾ ਵਿੱਚ ਤਾਂ ਨਹੀਂ ਲਿਆਉਂਦੇ ਸੇ। ਅਕਸਰ ਉਸਨੂੰ ਮੁਸਲਮਾਨਾਂ ਦਾ ਹੀ ਸਾਥੀ ਸਮਝਦੇ ਸੇ, ਜੈਸਾ ਕੇ ਅਜ ਕਲ ਰਬਾਬੀ ਹਨ।

ਦਲੇਰ ਸਿੰਘ-ਭਾਈ ਤੂੰ ਇਹ ਤਾਂ ਦਸ, ਜੋ ਜਦ ਮਰਦਾਨਾ ਕਾਲ ਵਸ ਹੋਇਆ ਸੀ ਤਦ ਗੁਰੂ ਜੀ ਨੇ ਕੀ ਕੀਤਾ ਸੀ ਅਤੇ ਉਸ ਨੇ ਅੰਤ ਸਮਯ ਕੀ ਆਖਯਾ ਸੀ? ਪਰ ਜਨਮ ਸਾਖੀ ਵਿਚੋਂ ਦਸੀਂ ਜੋ ਉਹ ਕਿਆ ਦਸਦੀ ਹੈ?

ਡਰਪੋਕ ਸਿੰਘ-ਜਨਮਸਾਖੀ ਵਿੱਚ ਤਾਂ ਇਉਂ ਲਿਖਿਆ ਹੈ ਕਿ ਮਰਦਾਨੇ ਨੇ ਜਲਾਉਣ ਲਈ ਆਖਿਆ ਅਤੇ ਗੁਰੂ ਜੀ ਨੇ ਉਸ ਨੂੰ ਦਾਹ ਦਿੱਤਾ ਸੀ।

ਦਲੇਰ ਸਿੰਘ-ਕਿਆ ਮੁਸਲਮਾਨ ਭੀ ਫੂਕੇ ਜਾਂਦੇ ਹਨ ਯਾ ਫੂਕਨ ਦਾ ਉਪਦੇਸ਼ ਕਰਦੇ ਹਨ।

ਡਰਪੋਕ ਸਿੰਘ-ਹਾਇ! ਮੁਸਲਮਾਨ ਤਾਂ ਫੂਕਨੇ ਨੂੰ ਦੋਜ਼ਕ ਵਿੱਚ ਪੈਨਾਂ ਸਦਦੇ ਹਨ ਸਗੋਂ ਉਹ ਤਾਂ ਹਿੰਦੂਆਂ ਨੂੰ ਭੀ ਦਬੇ ਜਾਨ ਦਾ ਉਪਦੇਸ਼ ਕਰਦੇ ਹਨ ਅਤੇ ਆਖਦੇ ਹਨ ਕਿ ਜੋ ਆਦਮੀ ਜਲਾਇਆ ਜਾਂਦਾ ਹੈ ਸੋ ਨਰਕ ਵਿੱਚ ਪੈਂਦਾ ਹੈ, ਸੋ ਤੁਸੀਂ ਨਰਕ ਵਿੱਚ ਪਵੋਗੇ।

ਦਲੇਰ ਸਿੰਘ-ਭਾਈ ਤੂੰ ਕਹਿ ਸਕਦਾ ਹੈ, ਜੋ ਮਰਦਾਨਾ ਮੁਸਲਮਾਨ ਸੀ। ਜੇ ਮੁਸਲਮਾਨ ਹੁੰਦਾ ਤਾਂ ਦੋਜ਼ਕ ਵਿੱਚ ਪੈਨ ਦਾ ਰਸਤਾ ਕਿਉਂ ਦਸਦਾ, ਇਸਤੇ ਸਾਫ ਸਾਬਤ ਹੈ ਜੋ ਮਰਦਾਨਾ ਅਪਨੀ ਜਾਤ ਛਡ ਕੇ ਗੁਰੂ ਦੀ ਜਾਤ ਵਿੱਚ ਆਇਆ ਅਰ ਮੁਸਲਮਾਨ ਪੁਣਾ ਗੁਵਾਇਆ ਅਤੇ ਗੁਰੂ ਜੀ ਨੇ ਉਸਨੂੰ ਅਪਨੇ ਵਿੱਚ ਮਿਲਾਇਆ ਜਿਸ ਤੇ ਉਹ ਭਾਈ ਕਹਿਲਾਇਆ।

ਡਰਪੋਕ ਸਿੰਘ-ਭਲਾ ਜੀ! ਇਹ ਮਰਦਾਨੇ ਦੇ ਦਾਹ ਵਾਲੀ ਗਲ ਗੁਰੂ ਪਰ ਇਹ ਤਾਂ ਨਹੀਂ ਸਿਧ ਕਰਦੀ ਜੋ ਉਨ੍ਹਾਂ ਨੇ ਉਸ ਨੂੰ ਹਿੰਦੂ ਬਨਾ ਲੀਤਾ ਸੀ ਅਰ ਇਹ ਭੀ ਨਹੀਂ ਦਸਦੀ ਕਿ ਮਰਦਾਨਾ ਨਾਲ ਖਾਂਦਾ ਪੀਂਦਾ ਤੇ ਵਰਤਦਾ ਸੀ।

ਦਲੇਰ ਸਿੰਘ-ਜੇ ਹਿੰਦੂ ਬਣਾਉਣਾ ਸਾਬਤ ਨਹੀਂ ਕਰਦੀ ਤਾਂ ਮੁਸਲਮਾਨ ਰਖਣਾ ਭੀ ਤਾਂ ਨਹੀਂ ਸਾਬਤ ਕਰਦੀ ਅਰ ਕਿਤੇ ਇਹ ਭੀ ਗੁਰੂ ਜੀ ਨੇ ਨਹੀਂ ਲਿਖਿਆ ਕਿ ਤੇਰੇ ਹਥੋਂ ਇਸ ਵਾਸਤੇ ਵਸਤੂ ਨਹੀਂ ਲੈਂਦੇ ਜੋ ਅਸੀਂ ਹਿੰਦੂ ਹਾਂ ਤੇ ਤੂੰ ਮੁਸਲਮਾਨ ਹੈਂ ਅਰ ਤੇਰੀ ਛੁਹੀ ਹੋਈ ਵਸਤੂ ਨਹੀਂ ਖਾਣੀ ਜੋ ਹਿੰਦੂਆਂ ਵਿੱਚ ਮਨੇ ਹੈ।

ਡਰਪੋਕ ਸਿੰਘ-ਫੇਰ ਮਰਦਾਨਾ ਕੌਣ ਹੋਇਆ।

ਦਲੇਰ ਸਿੰਘ-ਮਰਦਾਨਾ ਉਹ ਹੋਇਆ, ਜੋ ਗੁਰੂ ਸੀ। ਕਿਉਂਕਿ ਉਹ ਗੁਰੂ ਦਾ ਪਹਿਲਾ ਸਿਦਕੀ ਸਾਥੀ ਅਤੇ ਪੂਰਾ ਪੂਰਾ ਸਿਖ ਸੀ ਅਤੇ ਸ਼ਬਦਾਂ ਨੂੰ ਰਾਗ ਵਿੱਚ ਪਾਕੇ ਤੇ ਸੁਨਾ ਕੇ ਗੁਰੂ ਨੂੰ ਪ੍ਰਸੰਨ ਕਰਨ ਵਾਲਾ ਸੀ।

ਡਰਪੋਕ ਸਿੰਘ-ਗੁਰੂ ਤਾਂ ਹਿੰਦੂ ਸੀ ਜਿਸਤੇ ਕਾਲੂ ਬੇਦੀ ਖਤ੍ਰੀ ਦੇ ਘਰ ਜਨਮ ਲੀਤਾ ਸੀ।

ਦਲੇਰ ਸਿੰਘ-ਭਾਈ ਗੁਰੂ ਹਿੰਦੂ ਨਹੀਂ ਸੀ, ਕਿਉਂਕਿ ਗੁਰੂ ਹਿੰਦੂਆਂ ਨੂੰ ਇਹ ਆਖਦੇ ਸੇ ਯਥਾ (ਹਿੰਦੂ ਮੂਲੇ ਭੂਲੇ ਅਖੁਟੀ ਜਾਹੀ) ਸੋ ਗੁਰੂ ਮੂਲੋਂ ਭੁਲੇ ਨਹੀਂ ਸੇ ਅਤੇ ਜਾਤ ਨੂੰ ਇਹ ਆਖਦੇ ਸੇ ਕਿ (ਫਕੜ ਜਾਤੀ ਫਕੜ ਨਾਉਂ। ਸਭਨਾ ਜੀਆਂ

ਇਕਾ ਛਾਉਂ) ਸੋ ਜੇ ਹਿੰਦੂ ਹੁੰਦੇ ਤਾਂ ਨਾ ਆਖਦੇ ਕਿ ਜਾਤਿ ਫਕੜ ਅਰਥਾਤ ਬੇਵਕੂਫੀ ਹੈ।

ਡਰਪੋਕ ਸਿੰਘ-ਫੇਰ ਗੁਰੂ ਕੌਣ ਸੀ ਜੇ ਹਿੰਦੂ ਨਹੀਂ ਸੀ ਅਰ ਅਪਨੀ ਜਾਤਿ ਓਹ ਕਿਆ ਦਸਦੇ ਸੇ?

ਦਲੇਰ ਸਿੰਘ-ਗੁਰੂ ਹਿੰਦੂ ਮੁਸਲਮਾਨ ਦਾ ਸਾਂਝਾ ਅਤੇ ਤੀਸਰੇ ਪੰਥ ਦਾ ਆਦਿ ਕਰਤਾ ਸੀ। ਇਸਦਾ ਸਬੂਤ ਫਰੀਦ ਦੀ ਖਾਨਗਾਹ ਪਰ ਜਦ ਗਏ ਸਨ ਤਦ ਦਾ ਸਲੋਕ ਦੇ ਰਿਹਾ ਹੈ ਜੋ ਉਸ ਜਾਗਾ ਦੇ ਫਕੀਰ ਨੇ ਗੁਰੂ ਜੀ ਨਾਲ ਉਤਰ ਪ੍ਰਸ਼ਨ ਕੀਤੇ ਸਨ ਅਤੇ ਇਹ ਪ੍ਰਸ਼ਨ ਕੀਤਾ ਸੀ ਕਿ (ਇਕ ਸਾਹਿਬ ਤੇ ਦੋਹਦੀ॥ ਕੇਹੜਾ ਸੇਵੀ ਕੇਹੜਾ ਰਦੀ) ਇਸ ਵਿੱਚ ਉਸ ਫਕੀਰ ਦਾ ਇਹ ਤਾਤ ਪਰਜ ਸੀ ਕਿ ਇਕ ਪਰਮੇਸ਼ਰ ਦੀਆਂ ਹਿੰਦੂ ਅਤੇ ਮੁਸਲਮਾਨ ਦੋਏ ਹੱਦਾਂ ਹਨ ਸੋ ਤੁਸੀਂ ਦਸੋ ਆਦਮੀ ਇਨਾਂ ਵਿਚੋਂ ਕਿਸ ਮਗਰ ਚਲੇ ਅਤੇ ਕਿਸ ਨੂੰ ਰੱਦ ਕਰੇ? ਇਸ ਪਰ ਗੁਰੂ ਜੀ ਨੇ ਇਹ ਉੱਤਰ ਦਿੱਤਾ ਕਿ (ਹਿਕੋ ਸਾਹਿਬ ਹਿਕੋ ਹੱਦ॥ ਇਕੋ ਸੇਵੀ ਦੂਜਾ ਰਦ) ਸੋ ਜੇ ਗੁਰੂ ਜੀ ਹਿੰਦੂ ਹੁੰਦੇ ਤਾਂ ਇਹ ਆਖਦੇ ਕਿ (ਹਿੰਦੂ ਸੇਵੀ ਤੁਰਕਾਂ ਦਾ ਰਦ) ਸੋ ਇਹ ਨਹੀਂ ਆਖਿਆ ਇਸ ਵਾਸਤੇ ਗੁਰੂ ਜੀ ਹਿੰਦੂ ਨਹੀਂ ਸੇ॥

ਡਰਪੋਕ ਸਿੰਘ-ਭਾਈ ਇਹ ਉਲਟ ਗਿਆਨ ਤਾਂ ਤੁਸੀਂ ਹੀ ਚਲਾਉਂਦੇ ਹੋ ਨਹੀਂ ਗੁਰੂ ਨੇ ਤਾਂ ਕਿਸੇ ਨੂੰ ਭੀ ਅਜੇਹਾ ਰਸਤਾ ਨਹੀਂ ਦਸਿਆ ਕਿ ਮੁਸਲਮਾਨਾਂ ਨਾਲ ਖਾ ਲੇਵੋ।

ਦਲੇਰ ਸਿੰਘ-ਭਾਈ! ਤੂੰ ਤਾਂ ਨਿਰੀਆਂ ਬੁਝੜਾਂ ਵਾਲੀਆਂ ਗੱਲਾਂ ਕਰਦਾ ਹੈ। ਕਿਆ ਤੈਂ ਭੰਗ ਪੀਤੀ ਹੈ, ਜੋ ਪਾਗਲਾਂ ਵਾਂਗ ਬੋਲੀ ਜਾਂਦਾ ਹੈ। ਸਮਝ ਸੋਚ ਕੇ ਉੱਤਰ ਦੇਹ! ਹੋਰ ਤੂੰ ਐਵੇਂ ਨਿਰਾ ਹਿਕ ਨਾਲ ਕੰਧ ਕਿਉਂ ਢਾਹੁੰਦਾ ਹੈਂ ਉਲਟਾ ਜਾਂ ਸਿੱਧਾ ਸਮਝਾ ਕੇ ਦੱਸ।

ਡਰਪੋਕ ਸਿੰਘ-ਭੰਗ ਪੀਤੀ ਹੋਈ ਭੰਗ ਪੀਤੀ ਹੋਈ ਨਾ ਕਹੋ! ਕਿਆ ਇਹ ਝੂਠੀ ਗੱਲ ਹੈ ਜੋ ਤੁਸੀਂ ਆਖਦੇ ਨਹੀਂ ਕਿ ਮੁਸਲਮਾਨਾਂ ਨਾਲ ਸਿਖ ਬਣਾ ਕੇ ਛਕ ਲਵੇ, ਉਸ ਵਿੱਚ ਕੋਈ ਦੋਸ਼ ਨਹੀਂ ਹੈ।

ਦਲੇਰ ਸਿੰਘ-ਅਸੀਂ ਤਾਂ ਸਿਖ ਬਨਾ ਕੇ ਆਖਦੇ ਹਾਂ, ਨਾ ਕਿ ਮੁਸਲਮਾਨ ਬਨਾ ਕੇ। ਸੋ ਇਸ ਵਿੱਚ ਕਿਆ ਦੋਸ਼ ਹੈ ਅਤੇ ਤੂੰ ਨਹੀਂ ਜਾਨਦਾ ਜੋ ਗੁਰੂਆਂ ਦਾ ਕਿਆ ਸਿਧਾਂਤ ਸੀ ਅਤੇ ਉਨ੍ਹਾਂ ਦੀ ਬਾਣੀ ਕਿਆ ਉਪਦੇਸ਼ ਕਰਦੀ ਹੈ।

ਡਰਪੋਕ ਸਿੰਘ-ਕਿਆ ਗੁਰੂ ਅਰਜਨ ਦੇਵ ਜੀ ਨੇ ਜਦ ਗ੍ਰੰਥ ਸਾਹਿਬ ਦੀ ਬੀੜ ਬੰਨੀ ਸੀ ਤਦ ਕਿਸੇ ਸ਼ਬਦ ਵਿੱਚ ਇਹ ਭੀ ਲਿਖ ਗਏ ਸੇ ਕਿ ਮੁਸਲਮਾਨਾਂ ਨਾਲ ਖਾਓ ਅਰ ਉਨ੍ਹਾਂ ਨੂੰ ਆਪਨੇ ਧਰਮ ਵਿੱਚ ਲਿਆ ਕੇ ਧਰਮ ਭਰਿਸ਼ਟ ਕਰੋ, ਯਾ ਸਾਡੀ ਜਾਤਿ ਹਿੰਦੂ ਨਹੀਂ ਹੈ।

ਦਲੇਰ ਸਿੰਘ-ਗ੍ਰੰਥ ਸਾਹਿਬ ਨੂੰ ਤੁਸੀਂ ਕਿਆ ਮੰਨਦੇ ਹੋ, ਪਹਲੇ ਇਹ ਤਾਂ ਦਸੋ ਪਿਛੋਂ ਹੋਰ ਗੱਲ ਆਖਣੀ। ਇਸਤੇ ਤੁਸੀਂ ਆਪੇ ਸਮਝ ਲੇਵੋਂਗੇ ਕਿ ਗੁਰੂ ਜੀ ਦੀ ਕਯਾ ਜਾਤ ਹੈ ਅਤੇ ਗੁਰੂ ਜੀ ਅਪਨੀ ਜਾਤ ਕਯਾ ਦੱਸੀ ਹੈ।

ਡਰਪੋਕ ਸਿੰਘ-ਗ੍ਰੰਥ ਸਾਹਿਬ ਨੂੰ ਗੁਰੂ ਦੀ ਦੇਹ ਮੰਨਦੇ ਹਾਂ, ਜੈਸਾ ਕਿ ਦਸਮ ਗੁਰੂ ਜੀ ਨੇ ਭੀ ਕਥਨ ਕੀਤਾ ਹੈ ਕਿ (ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ)।

ਦਲੇਰ ਸਿੰਘ-ਤੂੰ ਤਾਂ ਨਿੰਦਕਾਂ ਵਾਲੀਆਂ ਗੱਲਾਂ ਕਰਦਾ ਹੈਂ ਜੋ ਅਜੇਹੇ ਅਵੈੜੇ ਬੋਲ ਬੋਲਦਾ ਹੈਂ, ਗੁਰੂ ਮਹਾਰਾਜ ਜੀ ਤਾਂ ਖੱਤਰੀ ਸੇ, ਜੋ ਬੇਦੀ, ਤਰੇਹਨ, ਭੱਲੇ ਅਤੇ ਸੋਢੀ ਚਾਰ ਘਰਾਣੇ ਅਜ ਤਕ ਪੂਜਨੀਯ ਚਲੇ ਆਉਂਦੇ ਹਨ ਅਤੇ ਖਤ੍ਰੀਆਂ ਨਾਲ ਹੀ ਇਨ੍ਹਾਂ ਦੇ ਸੰਬੰਧ ਹੁੰਦੇ ਹਨ।

ਦਲੇਰ ਸਿੰਘ-ਫੇਰ ਭਾਈ! ਗ੍ਰੰਥ ਸਾਹਿਬ ਗੁਰੂਆਂ ਦੀ ਦੇਹ ਨਹੀਂ ਹੈ, ਕਿਉਂਕਿ ਉਸ ਵਿੱਚ ਫਰੀਦ, ਰਵਿਦਾਸ ਨਾਮੇ ਆਦਿਕ ਭੀ ਬੈਠੇ ਹਨ, ਸੋ ਜੇ ਗੁਰੂ ਦੀ ਦੇਹ ਹੋਵੇਗਾ ਤਾਂ ਇਹ ਸਾਰੇ ਵਿਚੇ ਆਇ ਜਾਣਗੇ, ਜੋ ਮੁਸਲਮਾਨ, ਚੁਮਾਰ ਅਤੇ ਛੀਂਬੇ ਆਦਿਕ ਜਾਤੀਆਂ ਦੇ ਆਦਮੀ ਸੇ, ਸੋ ਇਹ ਖੱਤ੍ਰੀ ਤਾਂ ਨਹੀਂ ਸੇ ਜੋ ਗੁਰੂ ਦੀ ਦੇਹ ਹੋ ਜਾਂਦੇ।

ਡਰਪੋਕ ਸਿੰਘ-ਉਇ ਭੋਲਿਆ ਸਿਖਾ! ਤੂੰ ਕਯਾ ਕਰਦਾਂ ਹੈ ਜੋ ਗੁਰੂ ਦੀ ਸ਼ਰਨੀ ਆਇ ਪਏ ਸੋ ਕਯਾ ਗੁਰੂ ਤੇ ਬਾਹਰ ਰਹੇ। ਉਹ ਤਾਂ ਗੁਰੂ ਨੇ ਅਪਨੀ ਜੋਤੀ ਵਿੱਚ ਮਿਲਾਕੇ ਅਪਨੇ ਜੇ ਹੇ ਕਰ ਲੀਤੇ, ਇਸ ਵਿੱਚ ਕੋਈ ਦੋਸ਼ ਨਹੀਂ ਹੈ ਔਰ ਗੁਰੂ ਨੇ ਉਨ੍ਹਾਂ ਦੇ ਸ਼ਬਦਾਂ ਨਾਲ ਮੇਲਾ ਕੀਤਾ ਹੈ ਨਾ ਕਿ ਦੇਹ ਨਾਲ।

ਦਲੇਰ ਸਿੰਘ-ਭਾਈ ਜੀ ਤੁਸੀਂ ਜਦ ਅਜੇਹੇ ਸਿਆਣੇ ਹੋ ਤਾਂ ਪੰਥ ਭੀ ਤਾਂ ਗੁਰ ਦੀ ਦੇਹ ਹੈ ਸੋ ਇਸ ਵਿੱਚ ਭੀ ਜੋ ਆਏ, ਸੋ ਗੁਰੂ ਦਾ ਹੀ ਰੂਪ ਹੋਣਾ ਚਾਹੀਏ। ਫੇਰ ਤੁਸੀਂ ਕਯਾ ਘੁਮੰਡ ਮਚਾਉਂਦੇ ਹੋ, ਜੋ ਸਾਡੇ ਨਾਲ ਪਏ ਚਹੇੜਾਂ ਕਰ ਰਹੇ ਹੋ। ਦੂਸਰਾ ਜੋ ਤੁਸੀਂ ਸ਼ਬਦਾਂ ਦਾ ਮਲਾ ਦਸਦੇ ਹੋ, ਸੋ ਤੁਸੀਂ ਇਹ ਨਹੀਂ ਸੁਨਾਯਾ ਕਿ ਹਿੰਦੂ ਧਰਮ ਸ਼ਾਸਤ੍ਰ ਦੇ ਜਾਨਨੇ ਵਾਲੇ ਇਹ ਆਖਦੇ ਹਨ ਕਿ ਸੂਦਰ ਯਾ ਚੰਡਾਲ ਦਾ ਸ਼ਬਦ ਜੇ ਕੰਨ

ਵਿੱਚ ਪੈ ਜਾਵੇ ਤਦ ਸਤ ਕੁਲਾਂ ਨਰਕ ਨੂੰ ਜਾਂਦੀਆਂ ਹਨ। ਸੋ ਜੇ ਗੁਰੂ ਹਿੰਦੂ ਹੁੰਦੇ ਤਾਂ ਉਨ੍ਹਾਂ ਸੂਦਰਾਂ ਤੇ ਚੰਡਾਲਾਂ ਦੇ ਸ਼ਬਦ ਸੁਨਾ ਕੇ ਸਭ ਨੂੰ ਨਰਕ ਦੇ ਵਿੱਚ ਗਿਰਨਾ ਅਛਾ ਸਮਝਦੇ। ਇਸ ਤੇ ਤੂੰ ਏਹ ਸਮਝ ਕਿ ਗੁਰੂ ਜੀ ਕੁਝ ਹੋਰ ਹੀ ਸੇ।

ਡਰਪੋਕ ਸਿੰਘ-ਭਾਵੇਂ ਇਹ ਗੱਲ ਸੱਚ ਹੈ ਪਰ ਖਾਣੇ ਦਾ ਤਾਂ ਭੇਦ ਹੈ।

ਦਲੇਰ ਸਿੰਘ-ਮੈਂ,ਤੈਨੂੰ ਕਦ ਆਖਯਾ ਹੈ ਜੋ ਤੂੰ ਮੁਸਲਮਾਨ ਦੇ ਘਰ ਜਾ ਕੇ ਈਦ ਦੀਆਂ ਸੇਵੀਆਂ ਖਾਹ, ਮੈਂ ਤਾਂ ਤੈਨੂੰ ਏਹ ਆਖਦਾ ਹਾਂ ਕਿ ਜਿਸ ਪ੍ਰਕਾਰ ਸਿਖ ਮੁਹੰਮਦ ਸਾਹਿਬ ਦਾ ਕਲਮਾਂ ਪੜ੍ਹਕੇ ਮੁਸਲਮਾਨ ਹੋ ਕੇ ਦੀਨੀ ਭਾਈ ਬਣ ਜਾਂਦਾ ਹੈ, ਇਸੀ ਪ੍ਰਕਾਰ ਮੁਸਲਮਾਨ ਭੀ ਦਸਮ ਗੁਰੂ ਦਾ ਅੰਮ੍ਰਿਤ ਛਕ ਕੇ ਸਿੰਘ ਭਾਈ ਬਣ ਸਕਦਾ ਹੈ। ਜਿਸ ਪ੍ਰਕਾਰ ਸਿੱਖ ਵਾਸਤੇ ਮੁਹੰਮਦ ਸਾਹਿਬ ਦੇ ਕਲਮੇ ਵਿੱਚ ਕੋਈ ਰੋਕ ਨਹੀਂ ਹੈ, ਇਸੀ ਪ੍ਰਕਾਰ ਗੁਰੂ ਜੀ ਦੇ ਅੰਮ੍ਰਿਤ ਵਿੱਚ ਭੀ ਮੁਸਲਮਾਨ ਨੂੰ ਕੋਈ ਰੋਕ ਨਹੀਂ ਹੋਣੀ ਚਾਹੀਦੀ। ਗੱਲ ਤਾਂ ਇਹ ਹੈ, ਹੋਰ ਤੂੰ ਖਾਨ ਪੀਨ ਦਾ ਝੇੜਾ ਕਿਥੋਂ ਲੈ ਬੈਠਾ ਹੈ।

ਡਰਪੋਕ ਸਿੰਘ-ਭਲਾ ਭਾਈ! ਤੂੰ ਇਹ ਤਾਂ ਦਸ ਕਿ ਜੋ ਪਹਿਲੇ ਮੁਸਲਮਾਨ ਹੋਵੇ ਅਤੇ ਫੇਰ ਅੰਮ੍ਰਿਤ ਛਕ ਕੇ ਸਿੰਘ ਬਨ ਜਾਏ ਤਾਂ ਜੇ ਉਹ ਪਾਸ ਆ ਕੇ ਪ੍ਰਸਾਦਿ ਛਕਨ ਲਗ ਜਾਏ ਤਾਂ ਕਿਆ ਕੋਈ ਦੋਖ ਨਹੀਂ ਹੈ, ਦੋਖ ਹੈ ਇਸ ਦਾ ਉੱਤਰ ਦੇ?

ਦਲੇਰ ਸਿੰਘ-ਇਸ ਦਾ ਉਤਰ ਤਾਂ ਸੌਖਾ ਹੀ ਹੈ, ਕਿਉਂਕਿ ਜੇ ਉਹ ਅਪਨੇ ਆਪ ਨੂੰ ਸਚਾ ਸਿੰਘ ਸਮਝਦਾ ਅਤੇ ਖਯਾਲ ਕਰਦਾ ਹੈ ਕਿ ਮੈਂ ਮੁਸਲਮਾਨ ਹਾਂ ਤਾਂ ਕਦੇ ਨਾ ਖਾਨ ਦੇਵੋ ਲਤਾਂ ਮਾਰਕੇ ਦੂਰ ਕਰ ਦੇਵੋ।

ਡਰਪੋਕ ਸਿੰਘ-ਕਦੇ ਕਿਸੇ ਗੁਰੂ ਨੇ ਯਭੀ ਅਜੇਹਾ ਕੰਮ ਕੀਤਾ ਹੈ ਕਿ ਤੁਸੀਂ ਓ ਰਾਮ ਢਸੌਲਾ ਮਾਰਦੇ ਹੋ।

ਦਲੇਰ ਸਿੰਘ-ਭਾਈ! ਤੂੰ ਗੁਰੂ ਅਰਜਨ ਦੇਵ ਜੀ ਦੀ ਸਾਖੀ ਨਹੀਂ ਸੁਣੀ ਜੋ ਉਨ੍ਹਾਂ ਨੇ ਮੀਆਂ ਮੀਰ ਫਕੀਰ ਜੋ ਵਡਾ ਮਹਾਤਮਾ ਸੀ ਉਸ ਨਾਲ ਕਯਾ ਕੀਤਾ ਸੀ।

ਡਰਪੋਕ ਸਿੰਘ-ਮੈਨੂੰ ਤਾਂ ਯਾਦ ਨਹੀਂ ਪਰੰਤੂ ਤੁਸੀਂ ਦਸੋ ਤਾਂ ਸਹੀ ਜੋ ਉਹ ਕਯਾ ਵਾਰਤਾ ਹੈ।

ਦਲੇਰ ਸਿੰਘ-ਭਾਈ ਉਹ ਇਹ ਬਾਤ ਹੈ ਜੋ ਇਕ ਵੇਰ ਗੁਰੂ ਅਰਜਨ ਦੇਵ ਜੀ ਲਾਹੌਰ ਵਿੱਚ ਆਏ ਸਨ ਅਤੇ ਮੀਆਂ ਮੀਰ ਫਕੀਰ ਜੋ ਵਡਾ ਪਰਤਾਪੀ ਸੀ, ਜਿਸ ਦੇ ਨਾਉਂ ਪਰ ਲਾਹੌਰ ਛਾਉਨੀ ਅਤੇ ਦੋ ਰੇਲ ਦੇ ਸਟੇਸ਼ਨ ਹਨ ਉਹ ਗੁਰੂ ਜੀ ਦਾ ਦਿਲੀ ਮਿੱਤਰ ਸੀ ਅਤੇ ਸ਼ਰਧਾਲੂ ਸੀ। ਉਹ ਸੁਨਕੇ ਦਰਸ਼ਨ ਲਈ ਆਇਆ ਪਰ ਜਦ ਉਹ ਡੇਰੇ ਪਰ ਪੁਜਾ ਤਾਂ ਗੁਰੂ ਜੀ ਅਗੇ ਪ੍ਰਸ਼ਾਦਿ ਛਕਦੇ ਸੇ, ਜਿਸ ਪਰ ਉਸ ਨੇ ਇਹ ਸਮਝ ਕੇ ਕਿ ਦੇਖੀਏ ਜੋ ਇਹ ਜਾਤ ਪਾਤ ਦੇ ਬੰਧਨ ਤੇ ਕਿਥੋਂ ਤਕ ਛੁਟੇ ਹੋਏ ਹਨ ਆਖਯਾ ਕਿ (ਮੈਂ ਇਸ ਸਮੇਂ ਅੰਦਰ ਆਇ ਜਾਵਾਂ) ਤਕ ਗੁਰੂ ਜੀ ਨੇ ਆਗਿਆ ਦਿਤੀ ਕਿ (ਅਜੇ ਨਾ! ਕੁਝ ਦੇਰ ਤਕ ਠਹਰੋ) ਤਦ ਉਸ ਨੇ ਜਾਣ ਲੀਤਾ ਕਿ ਇਹ ਗੁਰੂ ਪੂਰਾ ਨਹੀਂ ਹੈ ਕਿਉਂਕਿ ਇਹ ਹਿੰਦੂਪੁਣੇ ਦੇ ਅਭਿਮਾਨ ਦੇ ਪੂਰੇ ਪੂਰੇ ਬੰਧੇ ਹੋਏ ਹਨ, ਜਦ ਪ੍ਰਸਾਦਿ ਛਫ ਹਟੇ ਤਦ ਆਗਯਾ ਦਿਤੀ ਕਿ ਸਾਈਂ ਜੀ ਅਗੇ ਆ ਜਾਓ। ਜਦ ਉਹ ਆਇਆ ਤਾਂ ਵਡੇ ਸਤਕਾਰ ਨਾਲ ਬਠਾਇਆ, ਜਦ ਬੈਠ ਗਿਆ ਤਦ ਆਖਯਾ ਕਿ ਗੁਰੂ ਜੀ ਮਾਲੂਮ ਹੁੰਦਾ ਹੈ ਜੋ ਆਪ ਦੇ ਚਿੱਤ ਵਿੱਚ ਹਿਦੂ ਪੁਣੇ ਦਾ ਅਭਿਮਾਨ ਹੈ, ਜਿਸ ਤੇ ਤੁਸੀਂ ਮੈਨੂੰ ਰੋਕ ਦਿੱਤਾ ਸੀ। ਤਦ ਗੁਰੂ ਜੀ ਨੇ ਕਿਹਾ ਕਿ ਸਾਨੂੰ ਤਾਂ ਹਿੰਦੂ ਮੁਸਲਮਾਨ ਦੋਨੋਂ ਇਕ ਪਰਮੇਸ਼ਰ ਦੀ ਰਚਨਾ ਦਿਸਦੇ ਹਨ ਅਤੇ ਜੁਦਾਈ ਨਹੀਂ ਪ੍ਰਤੀਤ ਹੁੰਦੀ, ਇਸ ਪਰ ਮੀਆਂ ਮੀਰ ਜੀ ਨੇ ਕਿਹਾ ਜੇ ਜੁਦਾਈ ਨਹੀਂ ਸੀ ਤਾਂ ਮੈਨੂੰ ਰੋਟੀ ਖਾਣ ਵੇਲੇ ਕਯੋਂ ਰੋਕਯਾ ਸੀ? ਤਦ ਗੁਰੂ ਜੀ ਹਸਕੇ ਬੋਲੇ ਕਿ ਸਾਈਂ ਜੀ ਜਦ ਤੁਸੀਂ ਅਪਨੇ ਚਿਤ ਵਿੱਚ ਖੁਦਾ ਦੀ ਪਾਕ ਜਾਤ ਨੂੰ ਛਡ ਕੇ ਮੁਸਲਮਾਨ-ਪੁਣਾ ਲੈ ਆਂਦਾ ਅਤੇ ਆਉਨੋਂ ਰੁਕ ਗਏ, ਤਦ ਮੈਂ ਮੁਸਲਮਾਨ ਨੂੰ ਰਸੋਈ ਛਕਨੇ ਪਰ ਪਾਸ ਬੈਠਾਲਨਾ ਅਛਾ ਨਾਜਾਤਾ ਹਾਂ। ਜੇ ਤੁਸੀਂ ਸਾਡਾ ਰੂਪ ਹੋਕੇ ਨਿਧੜਕ ਆਇ ਜਾਂਦੇ ਤਾਂ ਤੁਸੀਂ ਕਦੇ ਨਾ ਰੋਕੇ ਜਾਂਦੇ। ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਜੇਕਰ ਮੀਆਂ ਮੀਰ ਆਪਨੇ ਆਪ ਨੂੰ ਮੁਸਲਮਾਨ ਨਾ ਜਾਨਦਾ ਤਾਂ ਗੁਰੂ ਜੀ ਜ਼ਰੂਰ ਉਸ ਨਾਲ ਮਿਲਕੇ ਪ੍ਰਸਾਦਿ ਛਕਦੇ, ਪਰ ਉਹ ਮੁਸਲਮਾਨ ਪੁਣੇ ਦੀ ਬੇੜੀ ਨੇ ਉਥੇ ਹੀ ਬੰਨ੍ਹ ਕੇ ਖੜਾ ਕਰ ਦਿੱਤਾ ਸੀ, ਜਿਸ ਤੇ ਗੁਰੂ ਜੀ ਜੁਆਬ ਦਿਤਾ, ਸੋ ਭਾਈ ਇਸੇ ਤਰ੍ਹਾਂ ਤੁਸੀਂ ਭੀ ਕਰੋ ਜੋ ਗੁਰੂ ਨਾਨਕ ਦੇਵ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਦ੍ਰਿਸ਼ਟਾਂਤ ਤੁਸਾਡੇ ਸਾਹਮਣੇ ਹਨ, ਜਿਨ੍ਹਾਂ ਦੇ ਤੁਸੀਂ ਸਿਖ ਸਦਾਉਂਦੇ ਹੋ।

ਚਲਦਾ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ।
ਫੋਨ ਨੰ: 0172-5072937

ਦੀਵਾਨ ਦੀ ਹਾਜ਼ਰੀ ਤੇ ਹੋਏ ਹੁਕਮ ਦੀ ਪਾਲਣਾਂ ਤਾਂ ਓਸੇ ਵੇਲੇ ਕਰ ਦੇਂਦਾ ਸੀ। ਬਾਕੀ ਸਮਾਂ ਨਾਮ ਦਾਨ ਨੂੰ ਦ੍ਰਿੜ੍ਹਤਾ ਨਾਲ ਜਪਣ ਵਿੱਚ ਲੱਗਾ ਰਹਿੰਦਾ। ਇਕ ਦਿਨ ਵਿਹਲਾ ਸਮਾਂ ਤੇ ਪਾਤਸ਼ਾਹਾਂ ਦੀ ਮਿਹਰਾਂ ਦੀ ਤੱਕਣੀ ਵੇਖ ਕੇ ਇਸ ਨੇ ਹੌਸਲਾ ਕਰਕੇ ਬਿਨੈ ਜਾ ਕੀਤੀ। ਪਾਤਸ਼ਾਹੋ! "ਪੰਜੇ ਬੱਧੇ ਮਹਾਂ ਬਲੀ ਕਰ ਸੱਚਾ ਢੋਆ" ਦੇ ਅਰਥ ਸਮਝਾਉਣ ਦੀ ਕਿਰਪਾ ਵੀ ਕਰੋ। ਨਾਲ ਹੀ ਓਹ ਢੋ ਵੀ ਢੋਵੇ, ਜਿਸ ਨਾਲ ਓਹ ਪੰਜੇ ਬਲੀ ਵੱਸ ਹੋ ਜਾਣੀ ਗੰਭੀਰਤਾ ਦੇ ਮਾਲਕ ਨੇ ਸਾਰੀ ਗੱਲ ਸੁਣ ਕੇ ਚੁੱਪ ਹੋ ਰਹੇ। ਥੋੜ੍ਹੀ ਦੇਰ ਪਿੱਛੋਂ ਇੰਜ ਫੁਰਮਾਨ ਹੋਇਆ। ਬੱਚਾ* ਤੁਸਾਂ ਦਸਾਂ ਦਿਨਾਂ ਨੂੰ ਮਰ ਜਾਣਾ ਹੈ। ਕਹਿ ਕੇ ਬਿਰਤੀ ਇਕਾਗਰ ਕਰਕੇ ਬੈਠ ਗਏ ਕਰੀਮ ਖਾਂ ਸਮਾਂ ਤਾੜ ਕੇ ਉੱਠ ਗਿਆ। ਬਿਰਤੀ ਇਕਾਗਰ ਕਰਨ ਦਾ ਇਸ਼ਾਰਾ ਸਮਝ ਕੇ ਜਾ ਵਿਰਦ ਕਰਨ ਲੱਗਾ। ਮਰਨ ਦੇ ਭੈ ਤੋਂ ਖਾਣਾ, ਪੀਣਾ, ਸੌਣਾ, ਹੱਸਣਾ, ਖੇਡਣਾ ਸਭ ਵਿਸਰ ਗਿਆ। ਏਥੋਂ ਤਕ ਕਿ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਆਦਿ ਵੀ ਵਿਸਰ ਗਏ। ਇਸ ਦੇ ਮਨ ਨੇ ਦ੍ਰਿੜ੍ਹ ਕਰ ਲਿਆ ਕਿ ਮਰਨਾ ਤਾਂ ਹੈ ਹੀ ਪਰ ਅੱਗਾ ਤਾਂ ਸਵਾਰ ਲਈਏ। ਇਸ ਦ੍ਰਿੜ੍ਹਤਾ ਦੇ ਨਾਲ ਸਤਿਗੁਰਾਂ ਦੀ ਹੋਰ ਬਖਸ਼ਸ਼ ਹੋਈ। ਮਰਨ ਭੈ ਦੇ ਉੱਤੇ ਜੀਵਨ ਰੌ ਦੀ ਪਿਉਂਦ ਚੜ੍ਹ ਗਈ। ਹੁਣ ਮਰਨ ਦਾ ਭੈ, ਡਰ, ਨਹੀਂ ਰਿਹਾ, ਸਗੋਂ ਜੀਉਣਾ ਦਿੱਸਣ ਲੱਗਾ।

ਦਸਵੇਂ ਦਿਨ ਸਤਿਗੁਰ ਜੀ ਦੀ ਹਾਜ਼ਰੀ ਵਿੱਚ ਪੇਸ਼ ਹੋਇਆ। ਸਾਹਿਬਾਂ ਪੁਛਿਆ, ਸੁਣਾ ਬੱਚਾ 'ਜਿਉਂਦਾ ਹੈਂ ਕਿ ਮੋਇਆ'। ਅੱਗੋਂ ਇਸ ਨੇ ਹੱਸ ਕੇ ਉੱਤਰ ਦਿੱਤਾ। ਬਖਸ਼ਸ਼ਾਂ ਦੇ ਮਾਲਕ ਜੀਉ ਜਿੱਥੇ ਆਪ ਜੀ ਦੀਆਂ ਮਿਹਰਾਂ ਵੱਸ ਪੈਣ, ਓਥੇ ਮੌਤ ਵਿਚਾਰੀ ਤਾਂ ਆਪਣੇ ਆਪ ਹੀ ਮਰ ਜਾਂਦੀ ਹੈ। ਮੇਰੇ ਜਿਹੇ ਨਾਚੀਜ ਤੇ ਆਪ ਜੀ ਦਾ ਕਿਰਪਾ ਭਰਿਆ ਹੱਥ ਸਦਾ ਜੀਵਣ ਰੌ ਚਲਾ ਗਿਆ ਹੈ। ਹੁਣ ਮੌਤ ਨੂੰ ਏਥੇ ਕੋਈ ਠੌਹਰ ਨਹੀਂ।

"ਕਿਰਪਾ ਕਟਾਖ ਅਵਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ।"

ਕੁਝ ਸਮਾਂ ਇਸ ਤਰ੍ਹਾਂ ਜਪ ਤਪ ਵਿੱਚ ਲੱਗਾ ਰਿਹਾ। ਫਿਰ ਲੋਕਾਂ ਦੇ ਭਾਣੇ ਤਾਂ ਕਰੀਮ ਖਾਂ ਮਰ ਗਿਆ ਸੀ। ਪਰ ਕਰੀਮ ਖਾਂ ਕਰਮ ਅਨੁਸਾਰ ਜੀਵਣ ਰੌ ਦਾ ਅਨੰਦ ਮਾਣਦਾ ਰੌ ਦੇ ਅੱਗੇ ਅੱਗੇ ਚਲਾ ਗਿਆ।

## ਅਨੰਦਪੁਰ ਦੀ ਤੀਜੀ ਲੜਾਈ
## ਸੈਦ ਬੇਗ ਤੇ ਮੈਮੂੰ ਖਾਂ

ਚਮਕੌਰ ਦੀ ਲੜਾਈ ਦਾ ਭਾਂਡਾ ਸੈਦ ਬੇਗ ਤੇ ਮੈਮੂੰ ਖਾਂ ਨੇ ਚੁਰਾਹੇ ਵਿੱਚ ਭੰਨ ਦਿੱਤਾ ਸੀ। ਉਹਨਾਂ ਨੇ ਦਸਮ ਪਾਤਸ਼ਾਹ ਜੀ ਨੂੰ ਸਾਰੀ ਵਾਰਤਾ ਖੋਲ੍ਹ ਕੇ ਦਸ ਦਿੱਤੀ ਸੀ। ਜਿਸ ਤਰ੍ਹਾਂ ਪਹਾੜੀ ਰਾਜਿਆਂ ਨੇ ਇਨ੍ਹਾਂ ਨੂੰ ਲਾਲਚ ਦੇ ਕੇ ਚਮਕੌਰ ਵਿੱਚ ਲੱਗੇ ਕੈਂਪ ਤੇ ਧਾਵਾ ਬੁਲਾਇਆ ਸੀ। ਗੁਰੂ ਜੀ ਨੇ ਪੁਛਿਆ ਦਸ ਕੰਧਾਰੀ ਖਾਨਾ ਜਦ ਤੈਨੂੰ ਇਨ੍ਹਾਂ ਨੇ ਲਾਲਚ ਦੇ ਕੇ ਆਪਣੇ ਨਾਲ ਗੰਢ ਕੇ ਰਲਵਾਂ ਹਮਲਾ ਤੁਸਾਂ ਕੀਤਾ ਸੀ। ਫਿਰ ਤੁਸੀਂ ਉਹਨਾਂ ਦਾ ਸਾਥ ਕਿਉਂ ਛਡਿਆ? ਤਾਂ ਸੈਦ ਬੇਗ ਨੇ ਆਖਿਆ। ਆਪ ਜੀ ਦੇ ਦਰਸ਼ਨ ਕਰਨ ਤੇ ਸਿੱਖਾਂ ਦਾ ਜਾਨ ਹੂਲ ਕੇ ਲੜਣਾ ਨੇ ਮੇਰੇ ਤੇ ਅਸਰ ਕੀਤਾ। ਮੈਂ ਵੀਚਾਰ ਵਿੱਚ ਪੈ ਗਿਆ ਕਿ ਇਨ੍ਹਾਂ ਕੋਲ ਦੋਸ਼ ਨਹੀਂ ਨਾ ਹੀ ਇਨ੍ਹਾਂ ਨੇ ਕਿਸੇ ਦੇਸ਼ ਦਾ ਖੋਹਿਆ ਹੈ ਅਤੇ ਨਾ ਹੀ ਇਨ੍ਹਾਂ ਨੇ ਮੁਗਲ ਹਕੂਮਤ ਲਈ ਕੋਈ ਬਗਾਵਤ ਕੀਤੀ ਹੈ। ਜਦ ਇਹ ਗਰੀਬਾਂ ਅਨਾਥਾਂ ਦੇ ਸਾਥੀ ਹਨ ਤਾਂ ਅਸੀਂ ਕਿਉਂ ਇਨ੍ਹਾਂ ਦੇ ਨਾਲ ਲੜਦੇ ਹਾਂ। ਸੱਚ ਜਾਣੋ ਪੀਰ ਜੀ ਅੰਦਰੋ-ਅੰਦਰ ਪ੍ਰੇਸ਼ਾਨ ਹੋਏ ਤੇ ਆਪਸ ਵਿੱਚ ਦੋਹਾਂ ਨੇ ਸਲਾਹ ਕੀਤੀ ਤੇ ਓਹਨਾਂ ਰਾਜਿਆਂ ਦੇ ਉਲਟ ਹੋ ਗਏ। ਓਹਨਾਂ ਦੀਆਂ ਫੌਜਾਂ ਦੀ ਵੱਢ ਕੱਟ ਕਰ

---

*ਭਾਈ ਡਾਕਟਰ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਹਜ਼ੂਰ ਕਰੀਮ ਖਾਂ ਨੂੰ ਬੱਚਾ ਕਹਿ ਕੇ ਬੁਲਾਇਆ ਕਰਦੇ ਸਨ। *(ਕਲਗੀਧਰ ਚਮਤਕਾਰ ਪੂਰਬਾਰਧ ਸਫਾ 461)*

ਦਿੱਤੀ ਸੀ।

ਸੈਦ ਬੇਗ ਤੇ ਮੈਮੂੰ ਖਾਂ ਚਮਕੌਰ ਦੇ ਯੁੱਧ ਉਪ੍ਰੰਤ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਵਿੱਚ ਸ਼ਾਮਲ ਹੋ ਗਏ ਸਨ ਤੇ ਚਮਕੌਰੋਂ ਗੁਰੂ ਜੀ ਦੇ ਨਾਲ ਅਨੰਦਪੁਰ ਆ ਗਏ ਸਨ। ਹਮੇਸ਼ਾਂ ਲਈ ਸ਼ਾਹੀ ਫੌਜ ਦਾ ਤਿਆਗ ਕਰ ਦਿੱਤਾ ਸੀ।

1703 ਈ: ਵਿੱਚ ਪਹਾੜੀ ਰਾਜਿਆਂ ਦੀ ਬਹੀ ਕੜ੍ਹੀ ਵਿੱਚ ਫਿਰ ਉਬਾਲ ਆਇਆ। ਕਹਿਲੂਰੀਆ, ਹੰਡੂਰੀਆ, ਚੰਬਾ, ਫਤਹਪੁਰ ਆਦਿ ਦੇ ਰਾਜੇ ਅਨੰਦਪੁਰ ਤੇ ਫਿਰ ਚੜ੍ਹ ਆਏ। ਗੁਪਤਚਰ* ਦੇ ਦੱਸਣ ਤੇ ਗੁਰੂ ਜੀ ਨੇ ਤਿਆਰੀ ਅਰੰਭੀ। ਜਦ ਨੇੜੇ ਆਏ ਤਾਂ ਸਿੰਘਾਂ ਨੇ ਕਿਲਾ ਅਨੰਦਗੜ੍ਹ ਤੋਂ ਬਾਹਰ ਨਿਕਲ ਕੇ ਟਾਕਰਾ ਕੀਤਾ। ਸੈਦ ਬੇਗ ਤੇ ਮੈਮੂੰ ਖਾਂ ਵੀ ਨਾਲ ਹੀ ਸਨ। ਇਨ੍ਹਾਂ ਦੋਹਾਂ ਨੇ ਰਾਜਿਆਂ ਦੀਆਂ ਧੌਣਾਂ ਤੇ ਲੋਹਾ ਗਰਮ ਕੀਤਾ। ਇਨ੍ਹਾਂ ਦੇ ਸਾਥੀ ਸਵਾਰਾਂ ਨੇ ਆਪਣੇ ਜੌਹਰ ਵਿਖਾਏ। ਪਹਾੜੀ ਰਾਜੇ ਹੈਰਾਨ ਸਨ ਕਿ ਮੁਸਲਮਾਨ ਹੋ ਕੇ (ਗੁਰੂ) ਗੋਬਿੰਦ ਸਿੰਘ ਜੀ ਦੀ ਇਮਦਾਦ ਕੀਤੀ ਤੇ ਕਰ ਰਹੇ ਹਨ। ਇਨ੍ਹਾਂ ਨੂੰ ਪੀਰ ਬੁਧੂ ਸ਼ਾਹ ਜੈਸੇ ਖਿਆਲਾਂ ਦੇ ਮੁਸਲਮਾਨ ਹੋਰ ਵੀ ਮਿਲ ਪੈਂਦੇ ਹਨ। ਪਤਾ ਨਹੀਂ ਇਨ੍ਹਾਂ ਕੋਲ ਕਿਹੜੀ ਗਿੱਦੜ ਸਿੰਙੀ ਹੈ? ਜਿਸ ਕਰਕੇ ਇਹ ਮੁਸਲਮਾਨ ਵੀ ਗੁਰੂ ਜੀ ਦੇ ਸਾਥੀ ਬਣ ਜਾਂਦੇ ਹਨ।

ਇਸ ਜੰਗ ਵਿੱਚ ਰਣ ਸਿੰਘ, ਸ਼ਿਆਮ ਸਿੰਘ, ਬੀਰ ਸਿੰਘ, ਦਯਾ ਸਿੰਘ, ਧਰਮ ਸਿੰਘ, ਧਿਆਨ ਸਿੰਘ, ਟੇਕ ਸਿੰਘ, ਰਾਮ ਸਿੰਘ, ਹਰੀ ਸਿੰਘ, ਹੀਰਾ ਸਿੰਘ, ਧੰਨਾ ਸਿੰਘ, ਮੋਹਕਮ ਸਿੰਘ, ਧਿਆਨ ਸਿੰਘ, ਗਿਆਨ ਸਿੰਘ, ਮਾਨ ਸਿੰਘ ਆਦਿ ਨੇ ਵੀ ਆਪਣੇ ਹੱਥਾਂ ਦੀ ਸਫਾਈ ਨਾਲ ਜੰਗੀ ਕਰਤਬਾਂ ਦੇ ਜੌਹਰ ਵਿਖਾਏ ਸਨ। ਰਾਜਿਆਂ ਨਾਲ ਉਪਰੋਕਤ ਸਿੰਘਾਂ ਨੇ ਜਦ ਕਰਾਰੇ ਹੱਥ ਵਿਖਾਏ। ਤਾਂ ਪਹਾੜੀ ਸੈਨਾ ਨੱਸਣ ਦੇ ਆਹਰ ਕਰਨ ਲੱਗੀ ਸੀ ਕਿ ਪਹਾੜੀ ਰਾਜਿਆਂ ਨੇ ਰੋਕਣ ਦੀ ਬਤੇਰੀ ਕੋਸ਼ਿਸ਼ ਕੀਤੀ। ਏਧਰ ਸੈਦਬੇਗ ਤੇ ਮੈਮੂੰ ਖਾਂ ਆਪਣੇ ਜਵਾਨਾਂ ਨੂੰ ਲੈ ਕੇ ਪਹਾੜੀ ਸੈਨਾਂ ਨੂੰ ਅਜੇਹੇ ਹੱਥ ਵਿਖਾਏ ਕਿ ਪਹਾੜੀਆਂ ਨੂੰ ਜਾਣ ਦੇ ਲਾਲੇ ਪੈ ਗਏ। 'ਹੱਥਾਂ ਪੈਰਾਂ ਦੀ ਪੈ ਗਈ।'। ਲੱਗੇ ਜਾਨਾਂ ਬਚਾਉਣ। ਬਸ ਫੇਰ ਕੀਹ ਸੀ। ਪਹਾੜੀ ਰਾਜੇ ਸਮੇਤ ਸੈਨਾ ਦੇ ਸਿਰ ਤੇ ਪੈਰ ਰੱਖ ਕੇ ਨੱਸ ਟੁਰੇ ਤੇ ਨੱਸਣ ਵਿੱਚ ਕਾਮਯਾਬ ਹੋ ਗਏ। ਸਿੱਖ ਫੌਜਾਂ ਸਣੇ ਉਪ੍ਰੋਕਤ ਖਾਨਾਂ ਦੇ ਫਤਹਿ ਪਾਕੇ ਕਿਲ੍ਹਾ ਅਨੰਦਗੜ੍ਹ ਆ ਬਿਰਾਜੇ।

## ਭਾਈ ਕਨ੍ਹਯਾ ਜੀ

ਜਨਮ 1705 ਬਿ: ਪਿੰਡ ਸਹੋਦਰਾ ਤਹਿਸੀਲ ਵਜ਼ੀਰਾਬਾਗ ਜ਼ਿਲਾ ਗੁਜਰਾਂਵਾਲਾ ਦੇ ਭਾਈ ਕਨ੍ਹਯਾ ਜੀ ਪਿਤਾ ਦੇ ਗੁਜਰੇ ਪਿੱਛੋਂ ਲਾਹੌਰ ਆਪਣੇ ਪਿਤਾ ਦੀ ਥਾਂ ਤੇ ਮੁਨਸ਼ੀ ਲੱਗ ਗਏ ਸਨ। ਛੇਤੀ ਛੱਡ ਆਏ। ਸੰਤ ਨੰਨ੍ਹੂਆਂ ਦੀ ਸੰਗਤ ਨਾਲ ਪਿੰਡ ਡਡੌਲੀ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿੱਚ ਹਾਜ਼ਰ ਹੋਏ। ਘੁੜ ਸਾਲ ਦੀ ਸੇਵਾ ਕਰਦੇ ਰਹੇ। ਸੇਵਾ ਪ੍ਰਵਾਨ ਹੋਣ ਉਪਰੰਤ ਗੁਰੂ ਜੀ ਦੇ ਹੁਕਮ ਨਾਲ ਪਿੰਡ ਸਹੋਦਰੇ ਤੇ ਫਿਰ ਇਲਾਕਾ ਅਟਕ ਪਿੰਡ ਕਵ੍ਹੇ ਵਿੱਚ ਧਰਮਸ਼ਾਲਾ ਬਣਾ ਕੇ ਸੇਵਾ ਤੇ ਗੁਰਮਤ ਪ੍ਰਚਾਰ ਕਰਦੇ ਰਹੇ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਪਾਸ ਸੰਗਤ ਲੈ ਕੇ ਆਏ। ਗੁਰੂ ਜੀ ਦੀ ਸੇਵਾ ਰਹਿੰਦੇ ਹੋਏ ਪਾਣੀ ਪਿਆਉਣ ਦੀ ਸੇਵਾ ਕਰਦੇ ਰਹੇ। ਸ਼ਕਾਇਤ ਹੋਣ ਤੇ ਗੁਰੂ ਜੀ ਪਾਸ ਜੋ ਉੱਤਰ ਦਿਤਾ ਉਸ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਮਲ੍ਹਮ ਵੀ ਦਿੱਤੀ ਕਿ ਫਟੜਾਂ ਦੇ ਜ਼ਖਮਾਂ ਤੇ ਲਾਇਆ ਕਰੋ। ਅਨੰਦਪੁਰ ਛੱਡਣ ਪਿੱਛੋਂ ਪ੍ਰਵਾਰ ਵਿਛੋੜੇ ਤੋਂ ਵਿਛੜ ਗਏ। ਤਾਂ ਆਪਣੇ ਪਿੰਡ ਸੋਧਰੇ ਆ ਟਿਕੇ। ਫਿਰ ਓਥੋਂ ਕਵ੍ਹੇ ਪਿੰਡ ਆ ਪਹੁੰਚੇ। ਏਥੇ ਹੀ ਆਪ 1765 ਬਿ: ਮੁਤਾਬਕ 1708 ਈ: ਨੂੰ ਗੁਰਪੁਰੀ ਨੂੰ ਪਿਆਨਾ ਕਰ ਗਏ।

## ਸਿਪਾਹ ਸਾਲਾਰ ਸੈਦ ਖਾਂ*

(ਅਨੰਦਪੁਰ ਦੀ ਚੌਥੀ ਲੜਾਈ 1704 ਈ:)

ਸ਼ਾਹੀ ਹੁਕਮ ਮਿਲਣ ਤੇ ਸੈਦ ਖਾਂ ਆਦਿ ਸਾਰੇ ਸੂਬੇ ਤੇ ਜਰਨੈਲਾਂ ਨੇ ਆਪਣੀਆਂ ਤਿਆਰੀਆਂ ਕਰਕੇ ਅਨੰਦਪੁਰ ਵਲ ਚਾਲੇ ਪਾਏ। ਬੜੇ ਸ਼ੋਰ ਸ਼ਰਾਬੇ ਤੇ ਢੋਲ ਢਮੱਕੇ ਨਾਲ ਫੌਜਾਂ ਇਕ ਦੂਜੇ ਤੋਂ ਅੱਗੇ ਜਾਣ ਦੇ ਆਹਰਾਂ ਵਿੱਚ ਸਨ। ਏਧਰ ਸੈਦ ਖਾਂ ਨੇ ਵੀ ਆਪਣੀ ਫੌਜ ਨੂੰ ਤਿਆਰ ਕੀਤਾ, ਸਾਜੋ ਸਾਮਾਨ, ਜੰਗੀ ਹਥਿਆਰ ਬੰਦੂਕਾਂ, ਤੋਪਾਂ, ਤਲਵਾਰਾਂ, ਨੇਜ਼ੇ ਆਦਿ ਨਾਲ ਸਨਦਬੰਦ ਹੋ ਸਾਮਾਨ ਗੱਡਿਆਂ ਤੇ ਲਦਵਾ ਕੇ ਫਿਰ ਤੰਬੂ, ਕਨਾਤਾ, ਸਾਮਿਆਨੇ ਵੀ ਲਦਵਾਏ ਗਏ। ਫੌਜ ਦੀ ਹਾਜ਼ਰੀ ਲਈ ਗਈ, ਜੋ ਪੂਰੀ ਦੱਸ ਹਜ਼ਾਰ ਸੀ। ਵਿਸਾਖ ਦੇ ਮਹੀਨੇ ਵਿੱਚ ਅਨੰਦਪੁਰ ਨੂੰ ਵਹੀਰਾਂ ਟੋਰੀਆਂ ਗਈਆਂ। ਸਨੇ ਸਨੇ ਸੋਨੀ ਪੱਤ, ਪਾਣੀ ਪੱਤ, ਕਰਨਾਲ, ਤਰਾਵੜੀ

---

*ਦੋਹਿਰਾ – ਸਭ ਪਤਸ਼ਾਹਿ ਸੈਨ ਕਾ, ਸੈਦ ਖਾਂ ਸਰਦਾਰ॥
ਭੇਜਯੋ ਥਾ ਪਤਸ਼ਾਹਿ ਨੇ ਜੋ ਕਰ ਵਡ ਮੁਖਤਾਰ॥ *ਪੰਥ ਪ੍ਰਕਾਸ਼*

ਆਏ। ਏਥੋਂ ਖਾਂ ਅਮੀਰ ਖਾਂ ਦੀਆਂ ਫੌਜਾਂ ਵੀ ਨਾਲ ਰਲੀਆਂ ਤੇ ਕੁਰੂਕਸ਼ੇਤਰ ਪੜਾ ਕੀਤਾ।

ਏਥੋਂ ਸੈਦ ਖਾਂ ਦਾ ਸਲਾਹ ਬਣੀ, ਕਿ ਮੈਂ ਜੰਗ ਵਿੱਚ ਜਾਣ ਤੋਂ ਪਹਿਲਾਂ ਆਪਣੀ ਭੈਣ ਨਸੀਰਾਂ ਨੂੰ ਸਢੌਰੇ ਜਾ ਕੇ ਮਿਲ ਆਵਾਂ। ਆਪਣੇ ਛੋਟੇ ਅਫਸਰਾਂ ਨੂੰ ਹੁਕਮ ਦਿੱਤਾ ਕਿ ਤੁਸੀਂ ਏਸ ਸਾਰੇ ਕਾਫਲੇ ਨੂੰ ਲੈ ਕੇ ਚਲੋ, ਮੈਂ ਸਢੌਰੇ ਦੇ ਪੀਰ ਬੁਧੂ ਸ਼ਾਹ ਨੂੰ ਮਿਲ ਕੇ ਆਵਾਂਗਾ। ਮੈਂ ਤੁਹਾਨੂੰ ਰੋਪੜ ਮਿਲਣ ਦੀ ਕੋਸ਼ਿਸ਼ ਕਰਾਂਗਾ। ਤੁਸੀਂ ਹੌਲੇ ਹੌਲੇ ਟੁਰੇ ਚਲਣਾ। ਏਨਾਂ ਕਹਿਕੇ ਘੋੜੇ ਤੇ ਚੜ੍ਹ ਕੇ ਅੱਡੀ ਲਾ ਸਢੌਰੇ ਦੇ ਰਾਹ ਪਿਆ।

ਸਢੌਰੇ ਪਹੁੰਚ ਪੀਰ ਬੁਧੂ ਸ਼ਾਹ ਨੂੰ ਜਾ 'ਅਸਲਾਮ ਅਲੈਕਮ' ਬੁਲਾਈ। ਪੀਰ ਜੀ ਨੇ 'ਵਾ ਅਲੈਕਮ ਸਲਾਮ' ਕਹਿ ਕੇ ਸੈਦ ਖਾਂ ਨੂੰ ਗਲਵਕੜੀ ਵਿੱਚ ਲੈ ਲਿਆ। ਪਿਆਰ ਨਾਲ ਸੁਖ ਸਾਂਦ ਪੁਛੀ, ਜਲ ਪਾਣੀ ਛਕਾ ਕੇ ਘਰ ਗਏ। ਸੈਦ ਖਾਂ ਭੈਣ ਨਸੀਰਾਂ ਨੂੰ ਮਿਲਿਆ। ਭਣੇਵਿਆਂ ਦੀ ਸੁਖ ਪੁੱਛੀ। ਆਪਣੇ ਪ੍ਵਾਰ ਦੀ ਸੁਖ ਦੱਸੀ। ਨਹਾ ਧੋ ਸਫਰ ਦਾ ਥਕੇਵਾਂ ਲਾਹਿਆ। ਰਾਤ ਨੂੰ ਅੰਨ ਪਾਣੀ ਖਾ ਕੇ ਬੈਠੇ। ਗੱਲਾਂ ਚਲੀਆਂ।

ਗੱਲਾਂ ਗੱਲਾਂ ਵਿੱਚ ਸੈਦ ਖਾਂ ਦੇ ਮੂੰਹੋਂ ਅਵੇਸਲੇ ਜਿਹੇ ਨਿਕਲਿਆ, ਕਿ ਮੈਨੂੰ ਹੁਕਮ ਮਿਲਿਆ ਹੈ (ਗੁਰੂ) "ਗੋਬਿੰਦ ਸਿੰਘ ਨੂੰ ਅਵਲ ਤਾਂ ਜ਼ਿੰਦਾ ਫੜਕੇ ਲਿਆਓ ਨਹੀਂ ਤਾਂ ਕਤਲ ਜ਼ਰੂਰ ਕੀਤਾ ਜਾਏ।" ਇਹ ਸੁਣ ਦੋਵੇਂ ਦਮਪਤੀ ਤੜਫ ਉਠੇ, ਤੇ ਪੁੱਛਿਆ ਸੈਦ ਖਾਂ! ਇਹ ਕੀ ਆਖਿਆ ਈ? ਨਸੀਰਾਂ ਭੈਣ ਨੇ ਚੀਕ ਮਾਰ ਕੇ ਆਖਿਆ, ਓ ਵੀਰ! ਏਡਾ ਧਰੋਹ ਨਾ ਕਮਾਈਂ। ਓਹ ਤਾਂ ਵਲੀ ਅਲਾੱਹ ਹਨ। ਗਰੀਬਾਂ ਦੇ ਸਹਾਇਕ, ਮਾੜਿਆਂ ਦੀ ਪਨਾਹ ਹਨ, ਵੇਖੀਂ ਇਹ ਲੋਹੜਾ ਨਾ ਮਾਰੀਂ। ਸੈਦ ਖਾਂ ਹੱਕਾ ਬੱਕਾ ਰਹਿ ਗਿਆ। ਜ਼ਰਾ ਠਠੰਬਰ ਕੇ ਬੋਲਿਆ "ਮੈਂ ਤਾਂ ਸ਼ਾਹੀ ਹੁਕਮ ਦੱਸ ਰਿਹਾ ਹਾਂ।" ਪੀਰ ਬੁਧੂ ਸ਼ਾਹ ਨੇ ਆਖਿਆ "ਸੈਦ ਖਾਂ! ਓ ਸੈਦ ਖਾਂ!! ਬੱਸ, ਸੌ ਹੱਥ ਰੱਸਾ ਤੇ ਸਿਰੇ ਤੇ ਗੰਢ" ਮੈਨੂੰ ਤਾਂ ਓਹ ਮੁਹੰਮਦ ਸਾਹਿਬ ਹੀ ਦਿੱਸਦੇ ਹਨ। ਬੱਸ! ਹੋਰ ਮੈਂ ਕੁਛ ਨਹੀਂ ਕਹਿਣਾ। ਸੈਦ ਖਾਂ ਨੇ ਇਸ ਬਾਰੇ ਕੋਈ ਹੁੰਗਾਰਾ ਨਾ ਭਰਿਆ। ਚੁਪ ਚਾਪ ਲੰਮਾ ਪਿਆ ਸੌ ਗਿਆ।

ਦਿਨ ਚੜ੍ਹਿਆ, ਤਾਂ ਸੈਦ ਖਾਂ ਆਪਣੇ ਜਾਣ ਦੀ ਤਿਆਰੀ ਕਰਨ ਲੱਗਾ। ਭੈਣ ਨਸੀਰਾਂ ਨੇ ਰੋਟੀ ਪਕਾ ਕੇ ਖੁਆਈ ਤੇ ਕੁਝ ਰਾਹ ਵਿੱਚ ਖਾਣ ਵਾਸਤੇ ਨਾਲ ਬੰਨ੍ਹ ਦਿੱਤੀ। ਸੈਦ ਖਾਂ ਭੈਣ ਨੂੰ ਮਿਲ ਕੇ ਪੀਰ ਨੂੰ 'ਅਸਲਾਮਾ-ਅਲੈਕਮ' ਕਹਿ ਕੇ ਵਾ ਅਲੈਕਮ' ਦੀ ਅਵਾਜ ਸੁਣ ਕੇ ਰਕਾਬ ਤੇ ਪੈਰ ਧਰ, ਘੋੜੇ ਤੇ ਸਵਾਰ ਹੋ, ਨਰੈਣ ਗੜ੍ਹ, ਰਾਏ ਪੁਰ ਰਾਣੀਆਂ ਤੋਂ ਹੁੰਦਾ ਹੋਇਆ ਚੰਡੀ-ਮੰਦਰ ਦੇ ਨੇੜਿਉਂ (ਹੁਣ ਦੇ ਚੰਡੀਗੜ੍ਹ ਕੋਲੋਂ) ਲੰਘ ਰੋਪੜ ਜਾ ਆਪਣੇ ਕਾਫਲੇ ਨੂੰ ਜਾ ਮਿਲਿਆ। ਰੋਪੜ ਦੇ ਪਠਾਣਾਂ ਨੂੰ ਨਾਲ ਲੈ ਕੇ ਅਗਾਂਹ ਅਨੰਦਪੁਰ ਵੱਲ ਚਾਲੇ ਪਾਏ। ਰੋਪੜੋਂ ਹੀ ਪਤਾ ਲੱਗ ਗਿਆ ਕਿ ਸਰਹੰਦ ਦੇ ਨਵਾਬ ਦੀ ਫੌਜ ਵੀ ਅਨੰਦਪੁਰ ਪਹੁੰਚ ਗਈ ਹੈ। ਸੈਦ ਖਾਂ ਨੇ ਵੀ ਅਨੰਦਪੁਰ ਤੋਂ ਇਕ ਕੋਹ ਉਰਾਂ ਉਤਾਰਾ ਕਰ ਦਿੱਤਾ।

ਏਥੇ ਪਹੁੰਚ ਕੇ ਇਕ ਸਵਾਰ ਨੂੰ ਸਰਹੰਦ ਦੇ ਨਵਾਬ ਵਜੀਦ ਖਾਂ ਤੇ ਹੋਰ ਆਏ ਜਰਨੈਲਾਂ ਨੂੰ (ਜਿਨ੍ਹਾਂ ਵਿੱਚ ਜਲੰਧਰ ਦਾ ਨਵਾਬ, ਤੇ ਲਾਹੌਰ ਦਾ ਨਵਾਬ, ਕਹਿਲੂਰ ਦਾ ਰਾਜਾ ਅਜਮੇਰ ਚੰਦ ਤੇ ਦੂਜੇ ਪਹਾੜੀ ਰਾਜੇ ਸਨ) ਸਦਿਆ, ਸਲਾਹ ਮਸ਼ਵਰਾ ਕਰਕੇ ਜੰਗ ਕਰਨ ਦੀ ਸਕੀਮ ਬਣਾਈ ਤੇ ਆਪੋ ਆਪਣੇ ਡੇਰਿਆਂ ਨੂੰ ਗਏ। ਸਵੇਰੇ 19 ਮਾਰਚ 1704 ਈ: ਮੁਤਾਬਕ ਪਹਿਲੀ ਵਿਸਾਖ ਸੰਮਤ 1761 ਬਿ: ਨੂੰ ਦੋਨਾਂ ਪਾਸਿਆਂ ਦੇ ਜੰਗੀ ਬਿਗਲ ਵੱਜੇ। ਅਨੰਦਗੜ੍ਹ ਕਿਲੇ ਵਿਚੋਂ ਨਰਸਿੰਘਿਆਂ ਦੀਆਂ ਧੁਨਾਂ ਉਠੀਆਂ। ਜੋਧਿਆਂ ਦੇ ਡੌਲੇ ਫੜਕੇ ਆਪੋ ਆਪਣੇ ਸ਼ਸਤਰਾਂ ਤਲਵਾਰਾਂ, ਢਾਲਾਂ, ਨੇਜ਼ੇ, ਬੰਦੂਕਾਂ, ਤੀਰ, ਕਮਾਨਾਂ, ਖੜਗ, ਬਰਛੇ, ਗੰਡਾਸੇ, ਸਰੋਹੀਆਂ ਆਦਿ ਲੈ ਸਨਦਬੰਧ ਹੋ ਕੇ ਮੈਦਾਨਿ ਜੰਗ ਵਿੱਚ ਆ ਖੜੇ ਹੋਏ। ਇਕ ਦੂਜੇ ਨੂੰ ਵੰਗਾਰ ਕੇ ਲੱਗੇ ਦੋ ਪਾਸੀਂ ਵਾਰ ਹੋਣ।

ਧੂਹ ਮਿਆਨੋਂ ਖਿਚੀਆਂ ਤੇਗਾਂ ਤਲਵਾਰਾਂ॥
ਨੇਜ਼ੇ ਬਰਛੇ ਖੜਕਦੇ ਖੰਡੇ ਦੋ ਧਾਰਾਂ॥
ਵੱਸਣ ਮੀਂਹ ਦੇ ਵਾਂਗਰਾਂ ਗੋਲੀ ਤੇ ਸਾਰਾਂ*॥
ਤੋਪਾਂ ਦੂਰ ਬਦੂਰ ਹੋ, ਕਰਦੀਆਂ ਜੁ ਮਾਰਾਂ॥
ਐਲੀ ਐਲੀ ਕੂਕਦੇ ਕਈ ਮੁਗਲ ਹਜ਼ਾਰਾਂ॥
ਸਤਿ ਸ੍ਰੀ ਅਕਾਲ ਦੇ ਸਿੰਘ ਛੱਡਦੇ ਜੈਕਾਰਾਂ॥
ਲੁੱਥ ਪੁੱਥ ਕੋਈ ਡਿੱਗਦੇ ਸਮੇਤ ਹਥਿਆਰਾਂ॥
ਪਰਨਾਲੇ ਵਾਂਗ ਵਗਦੀ ਲਹੂ ਦੀਆਂ ਧਾਰਾਂ॥
ਅਥਰੇ ਘੋੜੇ ਲੈ ਗਏ ਓ 'ਭਾਗ' ਅਸਵਾਰਾਂ॥

ਬਾਕੀ ਅਗਲੇ ਅੰਕ 'ਚ

---

*ਸਾਰ- ਤੀਰ। ਸਾਰਾਂ ਬਹੁਵਚਨ ਹੈ ਭਾਵ ਤੀਰਾਂ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸਰਦਾਰ ਪੰਛੀ

ਇਸ ਜ਼ਮੀਨ-ਓ-ਅਰਸ਼ ਕਾ ਮੇਮਾਰ[1] ਹੈ ਤੋ ਲਫ਼ਜ਼ ਹੈ।
ਇਨ ਮਨਾਜ਼ਰ[2] ਕਾ ਕੋਈ ਫ਼ਨਕਾਰ ਹੈ ਤੋ ਲਫ਼ਜ਼ ਹੈ।
ਬਾਤ ਕੀ ਸ਼ੌਕਤ[3] ਕੋਈ ਸ਼ਿੰਗਾਰ ਹੈ ਤੋ ਲਫ਼ਜ਼ ਹੈ।
ਅਪਨੇ ਮਾਅਨੀ ਸੇ ਅਗਰ ਸਰਸ਼ਾਰ ਹੈ ਤੋ ਲਫ਼ਜ਼ ਹੈ।
ਆਈਨੇ ਕਾ ਅਕਸ ਉਸ ਕਾ ਬਾਲ ਹੈ ਤੋ ਲਫ਼ਜ਼ ਹੈ।
ਸੰਗਬਾਰੀ[4] ਮੇਂ ਮੁਹਾਫ਼ਿਜ਼[5] ਢਾਲ ਹੈ ਤੋ ਲਫ਼ਜ਼ ਹੈ।
ਹਰ ਦਿਲ-ਏ-ਮਗ਼ਮੂਮ[6] ਕਾ ਇਕ ਆਸਤਾਂ[7] ਹੈ ਲਫ਼ਜ਼ ਹੀ।
ਜ਼ਿੰਦਗੀ ਕੀ ਧੂਪ ਮੇਂ ਇਕ ਸਾਇਬਾਂ ਹੈ ਲਫ਼ਜ਼ ਹੀ।
ਦਿਲ ਕੀ ਧੜਕਨ ਹੈ ਸਫ਼ੀਨਾ[8], ਬਾਦਬਾਂ[9] ਹੈ ਲਫ਼ਜ਼ ਹੀ।
ਹਿਜ੍ਰ ਭੀ ਹੈ ਲਫ਼ਜ਼ ਇਕ ਦਰਦ-ਏ-ਨਿਹਾਂ[10] ਹੈ ਲਫ਼ਜ਼ ਹੀ।
ਬੇ-ਜ਼ੁਬਾਂ ਮੋਹਰ-ਏ-ਬਲਬ[11] ਕੀ ਭੀ ਜ਼ੁਬਾਂ ਹੈ ਲਫ਼ਜ਼ ਹੀ।
ਔਰ ਫਿਰ ਸ਼ਾਅਲ[12] ਬਯਾਂ, ਆਤਿਸ਼ ਫ਼ਸ਼ਾਂ[13] ਹੈ ਲਫ਼ਜ਼ ਹੀ।
ਹਕ[14]-ਓ-ਬਾਤਿਲ[15] ਕੇ ਮੁਕਾਬਿਲ[16] ਗੁਫ਼ਤਗੂ[17] ਹੈ ਲਫ਼ਜ਼ ਹੀ।
ਮਾਅਨੀ[18]-ਏ-ਦਰਪੇਸ਼ਂ[19] ਕੇ ਭੀ ਰੂ-ਬਰੂ ਹੈ ਲਫ਼ਜ਼ ਹੀ।
ਆਰਜ਼ੂ-ਏ-ਤਿਸ਼ਨਗੀ[20] ਕਾ ਆਬਜੂ[21] ਹੈ ਲਫ਼ਜ਼ ਹੀ।
ਔਰ ਸਦਫ਼[22] ਸੇ ਮੋਤੀਯੋਂ ਕੀ ਜੁਸਤਜੂ[23] ਹੈ ਲਫ਼ਜ਼ ਹੀ।
ਜਬ ਮੁਕਦੱਸ[24] ਲਫ਼ਜ਼ ਮਿਲ ਕਰ ਕਾਫ਼ਲਾ ਬਨ ਜਾਏ ਹੈ।
ਤਬ ਯਿਹ ਰੂਹਾਨੀ ਤਕਦੂੱਸ[25] ਗ੍ਰੰਥ ਗੁਰ ਕਹਿਲਾਏ ਹੈ।
ਸਤਿਗੁਰ ਅਰਜੁਨ ਦੇਵ ਹੈਂ ਇਸ ਗ੍ਰੰਥ ਦੇ ਤਰਤੀਬਕਾਰ [26]।
ਜਿਸ ਕਾ ਹੋਤਾ ਹੈ ਮੁਕਦੱਸਤਰ[27] ਗ੍ਰੰਥੋਂ ਮੇਂ ਸ਼ੁਮਾਰ।
ਜਿਸ ਮੇਂ ਸ਼ੇਖ਼ ਫ਼ਰੀਦ, ਭੀਖਮ ਸ਼ਾਹ ਕੇ ਸੂਫ਼ੀ ਵਿਚਾਰ।
ਸ਼ਾਇਰੀ ਕੀ ਸ਼ਕਲ ਮੇਂ ਸਰਮਾਇਆ-ਏ-ਵਹਿਦਤ[28] ਨਿਗਾਰ।
ਭਗਤ ਤ੍ਰਿਲੋਚਨ ਭਗਤ ਜੈ ਦੇਵ ਕਾ ਆਲਾ[29] ਕਲਾਮ।
ਸਾਰੀ ਦੁਨੀਆਂ ਮੇਂ ਜਿਸੇ ਸਿੱਖ ਪੜ੍ਹਤੇ ਹੈਂ ਹਰ ਸੁਬੱਹ ਸ਼ਾਮ।
ਇਸ ਮੇਂ ਸ਼ਾਮਿਲ ਹੈ ਗੁਰੂ ਨਾਨਕ ਕੀ ਬਾਣੀ ਕਾ ਸਰੂਰ।
ਔਰ ਅੰਗਦ ਦੇਵ ਕੇ ਅਲਫ਼ਾਜ਼[30] ਸੇ ਰਬ ਕਾ ਜ਼ਹੂਰ[31]।
ਤੀਸਰੇ ਗੁਰ ਅਮਰਦਾਸ ਔਰ ਰਾਮਦਾਸ[32] ਜੀ ਕਾ ਨੂਰ।
ਔਰ ਅਰਜਨ ਦੇਵ ਜੀ ਕਾ ਲਾਸ਼ਊਰੀ[33] ਮੇਂ ਸ਼ਊਰ[34]।
ਨੌਵੇਂ ਗੁਰ ਕੀ ਤੂਲਿਕਾ ਨੇ ਤੋੜਾ ਔਰੰਗ[35] ਕਾ ਗ਼ਰੂਰ[36]।
ਲਫ਼ਜ਼ ਕੀ ਵੁਹ ਮਾਰ ਮਾਰੀ ਹੋ ਗਿਆ ਸਭ ਚੂਰ ਚੂਰ।
ਸਤਿਗੁਰ ਅਰਜਨ ਦੇਵ ਜੀ ਆਲਾਤਰੀ[37] ਥੇ ਮੌਸੀਕਾਰ[38]।
ਗ੍ਰੰਥ ਗੁਰ ਕੇ ਹਰ ਸ਼ਬਦ ਕੋ ਰਾਗ ਕਾ ਬਖ਼ਸ਼ਾ ਮਆਰ[39]।
ਰਾਗਨੀ ਕਾ ਅਪਨਾ ਰਸ ਹੈ ਰਾਭ ਭੀ ਹੈ ਬਖ਼ਤਯਾਰ[40]।
ਜਿਸ ਕੋ ਸੁਨ ਕੇ ਆਦਮੀ ਕਾ ਦਿਲ ਹੋ ਜਾਏ ਤਾਜਦਾਰ[41]।
ਲਫ਼ਜ਼ ਕੇ ਮਿਜ਼ਰਾਰ[42] ਸੇ ਤਾਰੇਂ ਹਿਲਾ ਦੇਤਾ ਹੈ ਯਿਹ।
ਸੋ ਰਹੇ ਜਜ਼ਬਾਤ[43] ਕੋ ਪਲ ਮੇਂ ਜਗਾ ਦੇਤਾ ਹੈ ਯਿਹ।
ਭਗਤ ਸਦਨਾ ਥੇ ਕਸਾਈ ਔਰ ਜੁਲਾਹਾ ਥੇ ਕਬੀਰ।
ਭਗਤ ਧੰਨਾ ਜਾਟ ਥੇ ਰੂਹਾਨੀਅਤ[44] ਕੇ ਦਸਤਗੀਰ[45]।
ਸੈਨ ਥੇ ਤੋ ਨਾਈ ਲੇਕਿਨ ਫ਼ਿਤਰਤਨ[46] ਜੋਗੀ ਫ਼ਕੀਰ।

---

*1 ਮੇਮਾਰ-ਬਨਾਉਣ ਵਾਲਾ, 2 ਮਨਾਜ਼ਰ-ਨਜ਼ਾਰੇ, 3 ਸ਼ੌਕਤ-ਸੋਭਾ, 4 ਸੰਗਬਾਰੀ-ਪੱਥਰ ਮਾਰੀ, 5 ਮੁਹਾਫਿਜ਼-ਰਾਖੀ ਕਰਨ ਵਾਲਾ, 6 ਮਗ਼ਮੂਮ-ਗਮ ਦਾ ਮਾਰਿਆ, 7 ਆਸਤਾਂ-ਦਵਾਰਾ, 8 ਸਫ਼ੀਨਾ-ਬੇੜੀ, 9 ਬਾਦਬਾਂ-ਬੇੜੀ ਤੇ ਲਗਾਇਆ ਜਾਣ ਵਾਲਾ ਕੱਪੜਾ, 10 ਨਿਹਾਂ-ਲੁਕਿਆ ਹੋਇਆ, 11 ਮੋਹਰ-ਏ-ਬਲਬ-ਹੋਂਠ ਸੀਤੇ ਹੋਏ, 12 ਸ਼ੋਅਲਾ-ਚੰਗਿਆੜੀ, 13 ਆਤਿਸ਼ਫਸ਼ਾਂ-ਜਵਾਲਾ ਮੁਖੀ, 14 ਹੱਕ-ਸਚਾਈ, 15 ਬਾਤਿਲ-ਝੂਠ, 16 ਮੁਕਾਬਿਲ-ਸਾਹਮਣਾ, 17 ਗੁਫਤਗੂ-ਗੱਲਬਾਤ, 18 ਮਾਅਨੀ-ਅਰਥ, 19 ਦਰਪੇਸ਼-ਸਾਹਮਣੇ, 20 ਤਿਸ਼ਨਗੀ-ਤਿਹ, 21 ਆਬਜੂ-ਪਾਣੀ ਦਾ ਸਰੋਤ, 22 ਸਦਫ-ਸਿੱਪ, 23 ਜੁਸਤਜੂ-ਖੋਜ, 24 ਮੁਕੱਦਸ-ਪਵਿੱਤਰ, 25 ਤਕਦੂੱਸ-ਪਵਿਤਰਤਾ, 26 ਤਰਤੀਬਕਾਰ-ਸੰਪਾਦਕ, 27 ਮੁਕਦੱਸਤਰ-ਬਹੁਤ ਪਵਿੱਤਰ, 28 ਵਹਿਦਤ ਨਿਗਾਰ-ਇਕ ਰੱਬ ਨੂੰ ਮੰਨਣ ਵਾਲੀ ਭਾਵਨਾ ਨੂੰ ਪੈਦਾ ਕਰਨ ਵਾਲਾ, 29 ਆਲਾ ਕਲਾਮ-ਉੱਚੇ ਦਰਜੇ ਦੀ ਸ਼ਾਇਰੀ, 30 ਅਲਫਾਜ਼-ਸ਼ਬਦਾਂ, 31 ਜ਼ਹੂਰ-ਪ੍ਰਗਟਾ, 32 ਚੌਥੇ ਗੁਰ ਜੀ, 33 ਲਾਸ਼ਊਰੀ-ਅਵਚੇਤਨਾ, 34 ਸ਼ਊਰ-ਸਚੇਤਨਾ, 35 ਔਰੰਗ-ਸ਼ਾਹੀ ਤਖ਼ਤ, 36 ਗਰੂਰ-ਹੰਕਾਰ, 37 ਆਲਾਤਰੀਂ-ਬਹੁਤ ਉੱਚਾ, 38 ਮੌਸੀਕਾਰ-ਸੰਗੀਤਕਾਰ, 39 ਮਆਰ-ਉੱਚਾ ਦਰਜਾ, 40 ਬਖਤਯਾਰ-ਭਾਗਾਂ ਭਰਿਆ, 41 ਤਾਜਦਾਰ-ਰਾਜਾ, ਬਾਦਸ਼ਾਹ, 42 ਮਿਜ਼ਰਾਰ-ਸਿਤਾਰ ਵਜਾਉਣ ਲਈ ਉਂਗਲੀ ਤੇ ਪਾਣ ਵਾਲਾ ਤਾਰ ਦਾ ਛੱਲਾ, 43 ਜਜ਼ਬਾਤ-ਭਾਵਨਾਵਾਂ, 44 ਰੂਹਾਨੀਅਤ-ਆਤਮਾ ਸੰਬੰਧੀ, 45 ਦਸਤਗੀਰ-ਮਦਦ ਕਰਨ ਵਾਲਾ, 46 ਫਿਤਰਤਨ-ਸੁਭਾਅ ਤੋਂ।*

ਔਰ ਭਗਤ ਰਵੀਦਾਸ ਜੀ ਥੇ ਸ਼ਾਇਰੀ ਮੇਂ ਬੇ-ਨਜ਼ੀਰ[1]।
ਰੂੜ੍ਹੀਵਾਦੀ ਇਨ ਪੇ ਰਖਤੇ ਥੇ ਹਿਕਾਰਤ[2] ਕੀ ਨਿਗਾਹ।
ਕੀ ਗੁਰੂ ਅਰਜਨ ਨੇ ਇਨ ਕੋ ਗ੍ਰੰਥ ਅਪਨੇ ਮੇਂ ਪਨਾਹ[3]।
ਭੱਟ ਥੇ ਦਰਬਾਰੀ ਸ਼ਾਇਰ ਔਰ ਮੁਸ਼ਰਫ[4] ਉਲ ਕਲਾਮ।
ਭੱਟ ਕੀਰਤ, ਮਥੁਰਾ, ਰਯਿਦ ਔਰ ਭਿੱਖਾ ਨਿਜ ਕੇ ਨਾਮ।
ਬੱਲ, ਭੱਲ, ਹਰਬੰਸ ਕਾ ਦਰਬਾਰ ਮੇਂ ਉੱਚਾ ਮਕਾਮ।
ਮੈਅਕਦਾ ਵਹਿਦਾਨੀਅਤ ਕਾ ਸਬ ਕਾ ਅਪਨਾ ਅਪਨਾ ਜਾਮ।
ਭੱਟ ਜਾਲਪ, ਸੱਲ੍ਹ, ਨੱਲ੍ਹ, ਔਰ ਸਾਥੀ ਕਲਸਹਾਰ।
ਥੇ ਸਭੀ ਦਰਬਾਰ-ਏ-ਸਤਿਗੁਰ ਮੇਂ ਕਲਮ ਕੇ ਸ਼ਹਿਸਵਾਰ[5]।
ਯਿਹ ਵੁਹੀ ਥੇ ਜੋ ਕਿਸੀ ਮੰਦਰ ਮੇਂ ਜਾ ਸਕਤੇ ਨ ਥੇ।
ਦੇਵਤਾ ਕੇ ਸਾਮਨੇ ਸਿਰ ਕੋ ਝੁਕਾ ਸਕਤੇ ਨਾ ਥੇ।
ਕਰ ਨਹੀਂ ਸਕਤੇ ਥੇ ਪੂਜਾ, ਭਜਨ ਗਾ ਸਕਤੇ ਨਾ ਥੇ।
ਸ਼ੂਦ ਥੇ ਭਗਵਾਨ ਕਾ ਪਰਸ਼ਾਦ ਪਾ ਸਕਤੇ ਨਾ ਥੇ।
ਰੂੜ੍ਹੀਵਾਦੀ ਖ਼ੁਦ ਕੋ ਇਨ ਕੇ ਸਾਏ ਸੇ ਰਖਤੇ ਥੇ ਦੂਰ।
ਅਪਨੀ ਊਂਚੀ ਜਾਤ ਕਾ ਥਾ ਜਿਨ ਕੋ ਰਾਵਨ ਸਾ ਗ਼ਰੂਰ[6]।
ਸਤਿਗੁਰ ਨੇ ਸ਼ਾਇਰੀ ਇਨਕੀ ਕੋ ਐਸਾ ਵਰ ਦਿਯਾ।
ਗ੍ਰੰਥ ਆਪਨੇ ਮੇਂ ਇਨ੍ਹੇਂ ਅਪਨੇ ਬਰਾਬਰ ਕਰ ਦਿਯਾ।
ਜਾਵਿਦਾਨੀ[7] ਕੇ ਲਿਯੇ ਇਨ ਸਬ ਕੋ ਅਮ੍ਰਿਤਸਰ ਦਿਯਾ।
ਇਨ ਕੇ ਨੀਚੇ ਸਿਰ ਕੋ ਪਹਿਲੀ ਬਾਰ ਊਂਚਾ ਕਰ ਦਿਯਾ।
ਸ਼ਾਇਰੀ ਇਨ ਸ਼ਾਇਰੋਂ ਕੀ ਕਾਬਿਲ[8]-ਏ-ਤਾਜ਼ੀਮ ਥੀ।
ਔਰ ਨਾਨਕ ਦੇਵ ਜੀ ਕੀ ਭੀ ਯਹੀ ਤਾਲੀਮ[9] ਥੀ।
ਗ੍ਰੰਥ ਮੇਂ ਸ਼ਾਮਿਲ ਹੂਆ ਸਬ ਊਂਚੇ ਦਰਜੇ ਦਾ ਕਲਾਮ[10]।
ਰੂਹ[11]-ਏ-ਇਨਸਾਂ ਕੇ ਲਿਯੇ ਇਕ ਸਿਹਤ[12] ਮੰਦਾਨਾ ਪਯਾਮ[13]।
ਲਾਜ਼ਮੀ ਹੈ ਹੱਕ ਕੀ ਰੋਟੀ ਔਰ ਨੇਕੀ ਕਾ ਤੁਆਮ[14]।
ਆਦਮੀ ਕੇ ਵਾਸਤੇ ਮਾਲ-ਏ-ਗ਼ਨੀਮਤ ਹੈ ਹਰਾਮ।
ਚੋਰੀ, ਧੋਖੇ, ਔਰ ਦਗ਼ਾ ਸੇ ਕੀ ਕਮਾਈ ਜ਼ਹਿਰ ਹੈ।
ਲੂਟ ਕੀ ਦੌਲਤ ਸੇ ਪਾਈ, ਪਾਈ ਪਾਈ ਜ਼ਹਿਰ ਹੈ।
ਇਸ ਜ਼ਮੀਂ ਪਰ ਰਹਿਨੇ ਵਾਲੋਂ ਕਾ ਤੋ ਹੈ ਬਸ ਇਕ ਖ਼ੁਦਾ।
ਕੋਈ ਹੋ ਉਨ ਕਾ ਅਕੀਦਾ[15] ਕੋਈ ਭੀ ਹੋ ਰਾਸਤਾ।
ਯਿਹ ਜ਼ਮੀਂ ਹੈ ਸਬ ਕੀ, ਸਬ ਕੀ ਚਾਂਦ ਸੂਰਜ ਕੀ ਜ਼ਿਯਾ[16]।
ਪੇੜ, ਪੌਧੇ, ਫੂਲ, ਪੱਤੇ, ਓਸ ਬਾਦਲ ਔਰ ਹਵਾਂ।
ਹੈ ਤੋ ਬਸ ਇਨਸਾਨੀਅਤ ਹੀ ਰੂਹ-ਏ[17]-ਇਨਸਾਨੀ ਕੀ ਜ਼ਾਤ।
ਹੋ ਨਹੀਂ ਸਕਤੀ, ਹਵਾ ਕੀ, ਰੋਸ਼ਨੀ, ਪਾਨੀ ਕੀ ਜ਼ਾਤ।
ਤੁਮ ਛੁਪਾ ਸਕਤੇ ਨਹੀਂ ਹੋ ਅੱਲਾ ਸੇ ਕੋਈ ਭੀ ਰਾਜ਼[18]।
ਉਸ ਕੀ ਨਿਗਾਹ[19]-ਏ-ਮੋਅਤਬਰ ਮੇਂ ਹੈਂ ਸਭੀ ਰਾਜ਼[20]-ਓ-ਨਿਆਜ਼।
ਝੂਠ ਕੀ ਪੂਜਾ ਕਭੀ ਹੋਤੀ ਨਹੀਂ ਹੈ ਕਾਰਸਾਜ਼[22]।
ਰਬ ਕੋ ਹੈ ਮਨਜ਼ੂਰ ਸੱਚੇ ਬੰਦੇ ਕੀ ਸੱਚੀ ਨਮਾਜ਼।
ਦੂਸਰੇ ਕੀ ਬਹਿਨ ਬੇਟੀ ਪਰ ਰਖੇ ਗੰਦੀ ਨਿਗਾਹ।
ਲੇ ਕੇ ਜਾਤਾ ਹੈ ਜਹਨੁੱਮ[23] ਮੇਂ ਹੈ ਯਿਹ ਐਸਾ ਗੁਨਾਹ।
ਜਨਮ ਸੇ ਯਾ ਜ਼ਾਤ ਸੇ ਹੋਤਾ ਨਹੀਂ ਕੋਈ ਬੜਾ।
ਆਨੇ ਜਾਨੇ ਕਾ ਸਭੀ ਦਾ ਏਕ ਸਾ ਹੈ ਰਾਸਤਾ।
ਖ਼ੂਨ ਸਬ ਕਾ ਏਕ ਹੈ ਔਰ ਏਕ ਧੜਕਨ ਕੀ ਸਦਾ[24]।
ਸਬ ਕੀ ਇਕ ਮੁਸਕਾਨ, ਆਂਸੂ, ਆਹੇਂ ਔਰ ਸਬ੍ਰ-ਓ-ਰਜ਼ਾ[25]।
ਕਰ ਨ ਪਾਏ ਸ਼ੂਦ ਬ੍ਰਹਿਮਨ ਛੱਤਰੀ ਮਿਲ ਕਰ ਤੁਆਮ[27]।
ਜਾਤਵਾਦੀ ਕਸ਼ਮਕਸ਼[26] ਮੇਂ ਹੋ ਗਿਆ ਭਾਰਤ ਗ਼ੁਲਾਮ।
ਗੁਰੂ ਗ੍ਰੰਥ ਇਨਸਾਨੀਅਤ ਕੇ ਨਾਮ ਇਕ ਪੈਗ਼ਾਮ ਹੈ।
ਤੀਰਗੀ[28] ਕੋ ਰੋਸ਼ਨੀ ਦੇਨਾ ਹੀ ਇਸ ਦਾ ਕਾਮ ਹੈ।
ਸ਼ਬਦ ਬਾਣੀ ਕਾ ਹਰਫ਼ ਅਲਹਾਮ[29] ਹੀ ਅਲਹਾਮ ਹੈ।
ਰਬ ਕੀ ਹਸਤੀ ਸੇ ਮੁਕਰਨਾ ਬਸ ਖ਼ਿਆਲ[30]-ਏ-ਖ਼ਾਮ ਹੈ।
ਇਜਜ਼[31] ਹੈ ਤੋ ਪਾਰਸਾਈ[32] ਬਖਸ਼ਤਾ ਹੈ ਗੁਰੂ ਗ੍ਰੰਥ।
ਗੁਮਰਹੀ[33] ਕੋ ਰਹਿਨੁਮਾਈ[34] ਬਖਸ਼ਤਾ ਹੈ ਗੁਰੂ ਗ੍ਰੰਥ।

---------------- 0 ----------------

*1 ਬੇ-ਨਜ਼ੀਰ-ਬੇਮਿਸਾਲ, 2 ਹਿਕਾਰਤ-ਨਫਰਤ, 3 ਪਨਾਹ-ਸ਼ਰਨ, 4 ਮੁਸ਼ਰਫ ਉਲ ਕਲਾਮ-ਸ਼ਾਇਰੀ ਪੱਖੋਂ ਸਤਿਕਾਰਤ, 5 ਸ਼ਹਿਸਵਾਰ-ਮਾਹਿਰ, ਉੱਚਾ ਦਰਜਾ ਪ੍ਰਾਪਤ, 6 ਗਰੂਰ-ਹੰਕਾਰ, 7 ਜਾਵਿਦਾਨੀ-ਹਮੇਸ਼ਾ ਲਈ ਅਮਰ ਹੋ ਜਾਣਾ, 8 ਕਾਬਿਲ-ਏ-ਤਾਜ਼ੀਮ-ਪ੍ਰਸ਼ੰਸਾ ਦੇ ਯੋਗ, 9 ਤਾਲੀਮ-ਸਿੱਖਿਆ, 10 ਕਲਾਮ-ਕਵਿਤਾ, 11 ਰੂਹ-ਏ-ਇਨਸਾਂ-ਮਨੁੱਖ ਦੀ ਰੂਹ, 12 ਸਿਹਤਮੰਦਾਨਾ-ਚੰਗਾ, 13 ਪਯਾਮ-ਸੁਨੇਹਾ, 14 ਤੁਆਮ-ਭੋਜਨ, 15 ਮਾਲ-ਏ-ਗਨੀਮਤ-ਲੁੱਟ ਦਾ ਮਾਲ, 16 ਅਕੀਦਾ-ਸ਼ਰਧਾ, 17 ਜ਼ਿਯਾ-ਰੌਸ਼ਨੀ, 18 ਰੂਹ-ਏ-ਇਨਸਾਨੀ-ਮਨੁੱਖੀ ਆਤਮਾ, 19 ਰਾਜ਼-ਭੇਤ, 20 ਨਿਗਾਹ-ਏ-ਮੋਅਤਬਰ-ਉੱਚੀ ਨਜ਼ਰ, 21 ਰਾਜ-ਓ-ਨਿਆਜ਼-ਪਿਆਰ ਦੀਆਂ ਗੱਲਾਂ, 22 ਕਾਰਸਾਜ਼-ਲਾਭਦਾਇਕ, 23 ਜਹਨੁੱਮ-ਨਰਕ, 24 ਸਦਾ-ਆਵਾਜ਼, 25 ਸਬ੍ਰ-ਓ-ਰਜ਼ਾ-ਭਾਣਾ ਮੰਨਣਾ, 26 ਕਸ਼ਮਕਸ਼-ਖਿੱਚਧੂਹ, 27 ਤੁਆਮ-ਭੋਜਨ, 28 ਤੀਰਗੀ-ਹਨ੍ਹੇਰਾ, 29 ਅਲਹਾਮ-ਅਕਾਸ਼ਵਾਣੀ, 30 ਖਿਆਲ-ਏ-ਖਾਮ-ਕੱਚਾ ਵਿਚਾਰ, 31 ਇਜਜ਼-ਨਿਮਰਤਾ, 32 ਪਾਰਸਾਈ-ਇਜ਼ਤ, ਵਿਡੱਤਣ, 33 ਗੁਮਰਹੀ-ਰਾਹ ਭੁੱਲਣਾ, 34 ਰਹਿਨੁਮਾਈ-ਰਾਹ ਵਿਖਾਉਣਾ।*

# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ

ਅਮਰੀਕ ਸਿੰਘ ਸ਼ੇਰ ਖਾਂ

'ਸੱਤਿਆਮੇਵ ਜਯਤੇ' ਦੀ ਨੌਂਵੀਂ ਕੜੀ ਦੀ ਸ਼ੁਰੂਆਤ ਕਰਨ ਤੋਂ ਪਹਿਲਾਂ ਇੱਕ ਹੱਡ-ਬੀਤੀ ਯਾਦ ਆਈ। ਮੇਰੇ ਸ਼ਹਿਰ ਦੇ ਉਹਨਾਂ ਵੇਲਿਆਂ ਦੇ ਇੱਕੋ-ਇੱਕ ਪ੍ਰਤਿਸ਼ਠ ਕਵੀ ਨੂੰ ਮੇਰੀ ਕਈ ਸਾਲਾਂ ਤੋਂ ਮਿਲਣ ਦੀ ਤਾਂਘ ਸੀ। ਇੱਕ ਦਿਨ ਐਵੇਂ ਈ ਮੈਂ ਦਰਸ਼ਨ ਕਰਨ ਦੇ ਸਬੱਬ ਕਵੀ ਜੀ ਦੇ ਘਰ ਦੀ ਘੰਟੀ ਜਾ ਖੜਕਾਈ।ਮੇਰੀ ਗ੍ਰੈਜੂਏਸ਼ਨ ਹਾਲੇ ਨਵੀਂ ਨਵੀਂ ਪੂਰੀ ਹੋਈ ਸੀ ਤੇ ਏਸੇ ਦਰਮਿਆਨ ਕਾਗਜ਼ ਤੇ ਕੁਝ ਝਰੀਟਣ ਦੀ ਲਲਕ ਵੀ ਲੱਗ ਚੁੱਕੀ ਸੀ।ਲਿਖਣਾ,ਪੜ੍ਹਨਾ ਤੇ ਫਿਰ ਏਸੇ ਸ਼ੌਕ ਦੇ ਲੋਕਾਂ ਨੂੰ ਮਿਲਣਾ ਮੇਰਾ ਉਸ ਵੇਲੇ ਦਾ ਜਨੂੰਨ ਸੀ।

ਖ਼ੈਰ, ਕਵੀ ਜੀ ਨਾਲ ਘੰਟਾ ਭਰ ਗੱਲਾਂ-ਬਾਤਾਂ ਚੱਲੀਆਂ। ਚਾਹ-ਪਾਣੀ ਵੀ ਪੀਤਾ।ਮੁਲਾਕਾਤ ਚੰਗੀ ਰਹੀ।ਪਰ ਜਦ ਉੱਠਣ ਲੱਗਾ ਤਾਂ ਉਹਨਾਂ ਨੇ ਬੜਾ ਉਤਸੁਕਤਾ ਭਰਿਆ ਸਵਾਲ ਕੀਤਾ।

ਅਖੇ,ਕਾਕਾ ਜੀ!ਤੁਹਾਡਾ ਸ਼ੌਕ ਕੀ ਐ?

ਮੈਂ ਸਹਿਜ-ਸੁਭਾਵਕ ਆਪਣੇ ਅੰਦਾਜ਼ ਚ ਕਹਿ ਗਿਆ 'ਬੱਸ ਜੀ, ਚੰਗਾ ਪੜ੍ਹਨਾ ਤੇ ਚੰਗਾ ਲਿਖਣ ਦੀ ਕੋਸ਼ਿਸ਼ ਕਰਨਾ ਈ ਮੇਰੇ ਇਸ਼ਕ ਚ ਸ਼ੁਮਾਰ ਨੇ।

ਕਵੀ ਜੀ ਦਾ ਤਾਂ ਜਿਵੇਂ ਚਿਹਰਾ ਈ ਉੱਤਰ ਗਿਆ।

ਅਖੇ, 'ਜਾ ਓਇ! ਪੁੱਟਿਆ ਪਹਾੜ ਤੇ ਨਿਕਲਿਆ ਚੂਹਾ।ਮੈਂ ਕਿਹਾ ਕਿਸੇ ਦਵਾ-ਦਾਰੂ ਦੀ ਗੱਲ ਕਰੂ,ਇਹ ਤਾਂ ਪੜ੍ਹਾਕੂ ਕਿਤਾਬਾਂ ਚ ਈ ਫਸਿਆ ਬੈਠੈ।"

ਕਵੀ ਜੀ ਦਾ ਕਿੰਨਾ ਕੁ ਮੂਡ ਖਰਾਬ ਹੋਇਆ ਪਤਾ ਨਹੀਂ। ਪਰ ਮੇਰਾ ਉਹਦੇ ਤੋਂ ਸਦਾ ਲਈ ਮੋਹ ਜ਼ਰੂਰ ਭੰਗ ਹੋ ਗਿਆ।ਅੱਜ ਵੀ ਜਦ ਕਦੇ ਮੈਂ ਉਹਦੀ 'ਗਲਾਸੀ' ਤੇ 'ਬੀੜੀ' ਬਾਰੇ ਸੁਣਦਾਂ ਤਾਂ ਸਾਰੇ ਕਵੀਆਂ-ਲਿਖਾਰੀਆਂ ਲਈ ਹਾਅ ਦਾ ਨਾਅਰਾ ਮੇਰੇ ਅੰਦਰੋਂ ਆਪ-ਮੁਹਾਰੇ ਗੂੰਜ ਪੈਂਦੈ।

ਵਾਹਗੁਰੂ ਬਖਸ਼ੇ! ਐਸੇ 'ਰੌਸ਼ਨ-ਚਰਾਗਾਂ' ਨੂੰ।

ਐਸੇ ਈ ਰੌਸ਼ਨ ਤੇ ਜ਼ਹੀਨ ਹਸਤੀਆਂ ਦੀ ਬਾਤ ਪਾਉਣ ਤੋਂ ਇਲਾਵਾ ਸ਼ਰਾਬ ਦੇ ਨਸ਼ੇ ਨਾਲ ਬਰਬਾਦ ਹੋ ਗਏ ਤੇ ਹੋ ਰਹੇ ਅਨੇਕਾਂ ਹੋਰ ਲੋਕਾਂ ਦੀ ਤ੍ਰਾਸਦਿਕ ਕਹਾਣੀ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਹੈ,ਆਮਿਰ ਖਾਨ ਨੇ ਆਪਣੇ ਸ਼ੋਅ ਦੀ ਏਸ ਕੜੀ ਅਧੀਨ।

ਅਨੇਕਾਂ ਰੌਸ਼ਨ-ਚਿਰਾਗ ਸਭ ਕੁਝ ਹੁੰਦੇ ਹੋਏ ਵੀ ਕੁਝ ਪਲ ਦੇ ਅਨੰਦ ਲਈ 'ਬੋਤਲ' ਨਾਲ ਐਸੀ ਯਾਰੀ ਲਾਉਂਦੇ ਨੇ ਕਿ ਉਹਨਾਂ ਦੀ ਸੋਚ, ਦਿਲੋ-ਦਿਮਾਗ,ਮਾਣ-ਪ੍ਰਤਿਸ਼ਠਾ,ਰਿਸ਼ਤੇ-ਨਾਤੇ,ਪੈਸਾ-ਧੇਲਾ ਸਭ ਦਿਨਾਂ ਚ ਕਾਫੂਰ ਹੋ ਜਾਂਦੇ ਨੇ।

ਦਿੱਲੀ ਚ ਕਿਸੇ ਵਕਤ ਪੱਤਰਕਾਰੀ ਦੇ ਕਿੱਤੇ ਚ ਧਾਂਕ ਜਮਾਉਣ ਵਾਲੇ ਵਿਜੇ ਸਿਮਹਾ ਨੂੰ ਪੱਤਰਕਾਰੀ ਦੇ ਧਰੂ-ਤਾਰੇ ਵਜੋਂ ਜਾਣਿਆ ਜਾਂਦਾ ਸੀ।ਪਰ ਇੱਕ ਦਿਨ ਐਸਾ ਆਇਆ ਕਿ ਇਹ ਅਕਾਸ਼ ਦਾ ਧਰੂ-ਤਾਰਾ ਗੰਦੀਆਂ-ਨਾਲੀਆਂ ਤੇ ਰੇਲ-ਗੱਡੀਆਂ ਦੇ ਬਾਥਰੂਮਾਂ ਚ ਲੇਟਿਆ ਗੁੰਮ-ਨਾਮੀ ਦਾ ਜੀਵਨ-ਜਿਊਣ ਲੱਗਾ।

ਵਿਜੇ ਮੁਤਾਬਕ ਉਹ ਸ਼ੁਰੂ ਤੋਂ ਹੀ ਇੱਕ ਹੋਣਹਾਰ ਵਿਦਿਆਰਥੀ ਵਜੋਂ ਜਾਣਿਆ ਜਾਂਦਾ ਸੀ।ਆਂਢ-ਗੁਆਂਢ ਦੇ ਲੋਕ ਆਪਣੇ ਬੱਚਿਆਂ ਨੂੰ ਉਸਦੀ ਸੰਗਤ ਕਰਨ ਲਈ ਪ੍ਰੇਰਦੇ।ਉਸਨੇ ਆਪਣਾ ਕੈਰੀਅਰ ਇੱਕ ਪੱਤਰਕਾਰ ਵਜੋਂ ਬਣਾਉਣਾ ਸ਼ੁਰੂ ਕਰ ਲਿਆ ਤੇ ਉਹ ਕਾਮਯਾਬ ਪੱਤਰਕਾਰ ਵਜੋਂ ਦਿੱਲੀ ਦੇ ਇੱਕ ਪ੍ਰਤਿਸ਼ਠ ਅਖਬਾਰ ਚ ਕੰਮ ਕਰਨ ਲੱਗਾ।

ਨਵੀਂ ਜਵਾਨੀ ਦਾ ਨਵਾਂ ਜੋਸ਼।ਦੋਸਤ-ਮਿੱਤਰ ਉਸਨੂੰ ਪ੍ਰੈੱਸ-ਕਲੱਬ ਲੈ ਗਏ।ਉੱਥੇ ਅਕਸਰ ਉਹ ਜਾਮ ਟਕਰਾਉਂਦੇ ਸਨ।ਉਸਨੇ ਵੀ ਇਸ ਮਾਹੌਲ ਚ ਪੀਣ ਦੀ ਸ਼ੁਰੂਆਤ ਕਰ ਲਈ।ਹਾਲਾਂ ਕਿ ਕਾਲਜ ਦੇ ਸਮਿਆਂ ਚ ਉਹਨੇ ਸਿਰਫ ਇੱਕ-ਅੱਧ ਵਾਰ ਈ ਏਸ ਚੌਦਵੇਂ ਰਤਨ ਦਾ ਸਵਾਦ ਚੱਖਿਆ ਸੀ।ਪਰ ਏਥੇ ਤਾਂ ਚਾਰ-ਚੁਫੇਰੇ ਲਹਿਰਾਂ-ਬਹਿਰਾਂ ਸਨ।ਇਸ ਨਰਕੀ-ਖੂਹ ਚ ਗੋਤੇ ਲਾਉਣ ਦੀ ਜੀਅ ਭਰ ਕੇ ਖੁਲ੍ਹ ਸੀ।

ਉਸਨੇ ਇਸ ਸਭ ਕਾਸੇ ਦਾ ਰੱਜਵਾਂ 'ਲਾਹਾ' ਲਿਆ।ਕਲੱਬ ਦੀ ਆਖਰੀ ਘੰਟੀ ਤੋਂ ਬਾਦ ਵੀ ਉਹ ਨਿਰੰਤਰ ਪੀਂਦਾ ਰਹਿੰਦਾ।ਅਖਬਾਰ ਲਈ ਆਰਟੀਕਲ ਤਿਆਰ ਕਰਨਾ ਤੇ ਫਿਰ ਰੱਜ ਕੇ ਪੀਣਾ ਉਸਦੇ ਦੋ ਹੀ ਕੰਮ ਸਨ।

ਇੱਕ ਦਿਨ ਉਸਦੇ ਮਾਂ-ਬਾਪ ਆਪਣੇ ਸ਼ਹਿਰ ਤੋਂ ਚੱਲ ਕੇ ਉਸਨੂੰ ਦਿੱਲੀ ਮਿਲਣ ਲਈ ਆਏ।ਉਹ ਉਹਨਾਂ ਨਾਲ ਵੀ ਪੂਰੀ ਬਦਤਮੀਜ਼ੀ ਨਾਲ ਪੇਸ਼ ਆਇਆ।ਉਹਦੇ ਕਮਰੇ ਚ ਉਸ ਵਕਤ ਨਿਰਾ ਧੂੰਆਂ ਤੇ ਸ਼ਰਾਬ ਦੀ ਗੰਧ ਸੀ।ਉਹ ਸਭ ਕੁਝ ਇਹ ਕਿਵੇਂ ਬਰਦਾਸ਼ਤ ਕਰ ਸਕਦੇ ਸਨ।

ਉਹ ਉਸਦੀ ਇਹ ਹਾਲਤ ਵੇਖ ਕੇ ਬੇਵੱਸ ਹੋਏ ਵਾਪਸ ਪਰਤ ਗਏ।ਹੁਣ ਉਹ ਦਫਤਰ ਵੀ ਮਰਜ਼ੀ ਨਾਲ ਈ ਜਾਂਦਾ ਸੀ।ਆਖਰ ਸੰਪਾਦਕ ਸਾਹਬ ਇਹ ਸਭ ਕੁਝ ਕਿੰਨਾ ਚਿਰ ਬਰਦਾਸ਼ਤ ਕਰਦੇ। ਨੌਕਰੀ ਤੋਂ ਜਵਾਬ ਮਿਲ ਗਿਆ।

ਹੁਣ ਜੇਬ ਚ ਪੈਸਾ ਨਹੀਂ ਸੀ।ਸੁਰਖੀਆਂ ਚਮਕਾ ਕੇ ਵੱਡੇ-ਵੱਡੇ ਰਾਜ-ਨੇਤਾਵਾਂ ਦੇ ਹੋਸ਼ ਉਡਾਉਣ ਵਾਲੇ ਦੇ ਆਪਣੇ ਹੋਸ਼ ਉੱਡੇ ਪਏ ਸਨ।ਉਸਨੇ ਸ਼ਰਾਬ ਲਈ ਹਰ ਕਿਸੇ ਨੂੰ ਠੱਗਣਾ ਸ਼ੁਰੂ ਕਰ ਦਿੱਤਾ।ਪਹਿਲੇ-ਪਹਿਲ ਤਾਂ ਮਾਣ-ਪ੍ਰਤਿਸ਼ਠਾ ਕਰਕੇ ਪੈਸਾ ਹਰ ਕਿਸੇ ਤੋਂ ਮਿਲ ਜਾਂਦਾ।ਪਰ ਹੌਲੀ-ਹੌਲੀ ਸਭ ਪਾਸਿਓਂ ਜਵਾਬ ਮਿਲਣਾ ਸ਼ੁਰੂ ਹੋ ਗਿਆ।

ਉਹ ਬੇਕਾਰੀ ਦੀ ਹਾਲਤ ਚ ਨਿਰੰਤਰ ਨੌਂ ਮਹੀਨੇ ਦਿੱਲੀ ਦੀਆਂ ਸੜਕਾਂ ਤੇ ਭਟਕਦਾ ਫਿਰਿਆ।ਸੌਣ ਲਈ ਉਸਨੇ ਬੇਕਾਰ ਖੜ੍ਹੀਆਂ ਰੇਲ-ਗੱਡੀਆਂ ਦੇ ਬਾਥਰੂਮਾਂ ਨੂੰ ਚੁਣਿਆ।ਰਹਿੰਦੇ-ਖੂੰਹਦੇ ਪੈਸਿਆਂ ਨਾਲ ਰੱਜ ਕੇ ਪੀਣੀ ਤੇ ਫਿਰ ਏਥੇ ਆ ਕੇ ਸੌਂ ਜਾਣਾ।ਖਾਣਾ ਖਾਣ ਦੀ ਉਸਨੇ ਕਦੀ ਜ਼ਰੂਰਤ ਹੀ ਨਹੀਂ ਸੀ ਸਮਝੀ।

ਵਿਜੇ ਸਿਮਹਾ ਇੱਥੇ ਇੱਕ ਹੋਰ ਹੈਰਾਨ ਕਰਨ ਵਾਲਾ ਤੱਥ ਦੱਸਦਾ ਹੈ ਕਿ ਸ਼ਰਾਬੀ ਉੱਪਰ ਇੱਕ ਐਸੀ ਸਟੇਜ ਆਉਂਦੀ ਹੈ ਜਦ ਉਸਨੂੰ ਖਾਣੇ ਦੀ ਲੋੜ ਹੀ ਨਹੀਂ ਰਹਿ ਜਾਂਦੀ। ਉਸਨੂੰ ਪਿਸ਼ਾਬ, ਮਲ-ਮੂਤਰ ਜਾਂ ਪਸੀਨਾ ਆਉਣਾ ਬਿਲਕੁੱਲ ਬੰਦ ਹੋ ਜਾਂਦਾ ਹੈ।ਬੱਸ,ਸ਼ਰਾਬ ਹੀ ਉਸਦੇ ਅੰਦਰ ਰਚਣੀ ਸ਼ੁਰੂ ਹੋ ਜਾਂਦੀ ਹੈ।ਭੁੱਖ ਨਾਂ ਦੀ ਕਿਸੇ ਚੀਜ਼ ਦਾ ਅਹਿਸਾਸ ਉਸਤੋਂ ਕੋਹਾਂ ਦੂਰ ਚਲਾ ਜਾਂਦਾ ਹੈ।ਸ਼ਰਾਬ ਹੀ ਉਸਦੀ ਆਖਰੀ ਜ਼ਰੂਰਤ ਹੁੰਦੀ ਹੈ।

ਐਸੀ ਸਟੇਜ ਤੇ ਪਹੁੰਚ ਕੇ ਵਿਜੇ ਆਪਣੀ ਸ਼ਰਾਬ ਦੀ ਲੋੜ ਪੂਰੀ ਕਰਨ ਲਈ ਗੁਰਦੇ ਖਰੀਦਣ ਦਾ ਕਾਰੋਬਾਰ ਕਰਨ ਵਾਲੇ ਵਪਾਰੀਆਂ ਤੱਕ ਪਹੁੰਚ ਗਿਆ।ਉਸਨੇ ਆਪਣਾ ਗੁਰਦਾ ਵੇਚਣ ਦਾ ਫੈਸਲਾ ਕਰ ਲਿਆ।

ਫਿਰ ਅਚਾਨਕ ਉਸਦੇ ਮਨ ਚ ਖਿਆਲ ਆਇਆ ਕਿ ਕਿਧਰੇ ਅਜਿਹਾ ਨਾ ਹੋਵੇ ਕਿ ਉਹ ਆਪ੍ਰੇਸ਼ਨ ਥੀਏਟਰ ਚੋਂ ਬਾਹਰ ਈ ਨਾ ਆ ਸਕੇ।ਸੋ, ਮੌਤ ਦੇ ਅਚਾਨਕ ਭੈਅ ਨੇ ਉਸਦਾ ਇਹ ਫੈਸਲਾ ਬਦਲ ਦਿੱਤਾ।

ਅਗਲੇ ਦਿਨ ਫਿਰ ਉਹ ਸ਼ਰਾਬ ਦੀ ਤਲਬ ਪੂਰੀ ਕਰਨ ਲਈ ਇੱਕ ਪ੍ਰਤਿਸ਼ਠ ਵਿਅਕਤੀ ਕੋਲ ਪਹੁੰਚ ਗਿਆ।ਉਸਨੇ ਉਸਦੀ ਹਾਲਤ ਦੇਖ ਕੇ ਉਸਨੂੰ ਪੈਸੇ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ।ਸਗੋਂ ਏਧਰ ਉਧਰ ਫੋਨ ਘੁਮਾਉਣੇ ਸ਼ੁਰੂ ਕਰ ਦਿੱਤੇ।

ਓਸੇ ਵਿਅਕਤੀ ਨੇ ਹੀ ਉਸਨੂੰ ਫੜ ਕੇ ਇੱਕ ਨਸ਼ਾ ਛੁਡਾਊ ਕੇਂਦਰ ਚ ਦਾਖਲ ਕਰਵਾ ਦਿੱਤਾ।ਉੱਥੋਂ ਉਸਨੇ ਦੂਜੇ ਦਿਨ ਈ ਇੱਕ ਹੋਰ ਨਸ਼ੇੜੀ ਨਾਲ ਮਿਲ ਕੇ ਦੌੜਨ ਦੀ ਸਕੀਮ ਬਣਾ ਲਈ ।ਉਹ ਦੋਨੋਂ ਹੁਣ ਲਾਲ-ਕਿਲੇ ਤੇ ਬਹਿ ਕੇ ਸ਼ਰਾਬ ਪੀਣ ਦੀਆਂ ਹਵਾਈ ਸਕੀਮਾਂ ਘੜ ਰਹੇ ਸਨ।ਪਰ ਜਿਓਂ ਹੀ ਉਹਨਾਂ ਨੇ ਨਸ਼ਾ ਮੁਕਤੀ ਕੇਂਦਰ ਤੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕੀਤੀ ਤਾਂ ਦਰਵਾਜ਼ੇ ਤੇ ਖੜ੍ਹੇ ਕੁਝ ਬਜ਼ੁਰਗਾਂ ਨੇ ਉਹਨਾਂ ਨੂੰ ਦਬਕਾ ਮਾਰਿਆ।ਇੰਝ ਉਹਨਾਂ ਦੀ ਇਹ ਸਕੀਮ ਫੇਲ੍ਹ ਹੋ ਗਈ।

ਨਸ਼ਾ ਮੁਕਤੀ ਕੇਂਦਰ ਚ ਅਗਲੇ ਦਿਨ ਤੋਂ ਉਸਦਾ ਬੁਰਾ ਹਾਲ ਹੋ ਗਿਆ।ਉਸਦਾ ਰੁਕਿਆ ਪੇਸ਼ਾਬ, ਮਲ-ਮੂਤਰ ਸਭ ਚੱਲਣਾ ਸ਼ੁਰੂ ਹੋ ਗਿਆ। ਅੱਖਾਂ ਚੋਂ,ਨੱਕ ਚੋਂ,ਮੂੰਹ ਚੋਂ , ਹਰ ਪਾਸਿਓਂ ਪਾਣੀ ਹੀ ਪਾਣੀ।

ਪੰਜਵੇਂ ਦਿਨ ਉਸਨੇ ਆਪਣੇ ਪੈਰਾਂ ਤੇ ਖੜ੍ਹਨਾ ਸ਼ੁਰੂ ਕਰ ਦਿੱਤਾ ਤੇ ਉਹ ਮੁਕਤੀ ਕੇਂਦਰ ਚ ਚਲਾਈ ਜਾ ਰਹੀ ਕਲਾਸ ਚ ਜਾ ਬੈਠਿਆ।ਇਹ ਕਲਾਸ ਉਸ ਲਈ ਵਰਦਾਨ ਸਾਬਤ ਹੋਈ।ਇੱਥੇ ਬਲੈਕ-ਬੋਰਡ ਤੇ ਸ਼ਰਾਬ ਦੇ ਨੁਕਸਾਨਾਂ ਬਾਬਤ ਜੋ ਜੋ ਕੁਝ ਵੀ ਲਿਖਿਆ ਜਾਂਦਾ ਸੀ ਉਸਨੂੰ ਇਓਂ ਲੱਗਦਾ ਸੀ ਜਿਵੇਂ ਇਹ ਸਭ ਉਸਦੇ ਪਰਥਾਇ ਹੀ ਲਿਖਿਆ ਜਾ ਰਿਹਾ ਹੋਵੇ।

ਉਸਨੂੰ ਇੱਥੇ ਬੜਾ ਹਮਦਰਦੀ ਭਰਿਆ ਮਾਹੌਲ ਮਿਲਿਆ।ਉਸਨੂੰ ਦੱਸਿਆ ਗਿਆ ਕਿ ਸਮਾਜ-ਸੇਵੀ ਲੋਕ ਸ਼ਰਾਬੀ ਨੂੰ ਨਹੀਂ, ਸ਼ਰਾਬ ਨੂੰ ਨਫਰਤ ਕਰਦੇ ਹਨ।ਇੰਝ ਮਿਸਟਰ ਪਰੇਡਾ ਤੇ ਉਹਨਾਂ ਦੀ ਸੰਸਥਾ ਦੇ ਯਤਨਾਂ ਸਦਕਾ ਵਿਜੇ ਦੁਬਾਰਾ ਜ਼ਿੰਦਗੀ ਤੇ 'ਵਿਜੇ' ਪਾ ਗਿਆ।

ਵਿਜੇ ਮੁਤਾਬਕ 'ਅਲਕੋਹਲਿਕਸ ਅਨਾਨਿਮਸ ਐਸੋਸੀਏਸ਼ਨ' ਨਾਲ ਮਿਲ ਕੇ ਮਿਸਟਰ ਪਰੇਡਾ ਹੁਣ ਤੱਕ

ਦਸ ਹਜ਼ਾਰ ਤੋਂ ਵੀ ਵੱਧ ਲੋਕਾਂ ਦੀਆਂ ਜ਼ਿੰਦਗੀਆਂ ਬਚਾ ਚੁੱਕੇ ਹਨ।

ਵਿਜੇ ਦਾ ਕਹਿਣਾ ਹੈ ਕਿ ਏਸੇ ਦਰਮਿਆਨ ਉਸਦੇ ਬਾਪ ਦੀ ਵੀ ਸ਼ਾਇਦ ਏਸੇ ਸਦਮੇ ਕਰਕੇ ਹੀ ਮੌਤ ਹੋ ਗਈ। ਉਹਦੇ ਮਾਂ-ਬਾਪ ਨੇ ਉਸਦੇ ਭੈੜੇ ਵਰਤਾਓ ਕਰਕੇ ਉਸਨੂੰ ਘਰ ਤੋਂ ਬੇ-ਦਖਲ ਕਰ ਰੱਖਿਆ ਸੀ।ਹੁਣ ਉਸਦੀ ਮਾਂ ਜਿਊਂਦੀ ਹੈ।ਪਰ ਉਸ ਵਿੱਚ ਹਿੰਮਤ ਨਹੀਂ ਕਿ ਉਹ ਮਾਂ ਤੋਂ ਮੁਆਫੀ ਵੀ ਮੰਗ ਸਕੇ।

ਵਿਜੇ ਵਾਂਗ ਹੀ ਕਈ ਹੋਰ ਹਜ਼ਾਰਾਂ ਬਦਕਿਸਮਤ ਏਸ ਗਲਾਸੀ ਦੇ ਐਸੇ ਗੁਲਾਮ ਹੋਏ ਨੇ ਕਿ ਉਹਨਾਂ ਦੇ ਘਰ-ਪਰਿਵਾਰ ਦਰ-ਦਰ ਦੀਆਂ ਠੋਕਰਾਂ ਖਾਣ ਲਈ ਮਜ਼ਬੂਰ ਨੇ।

ਚੰਡੀਗੜ੍ਹ ਦਾ ਰਹਿਣ ਵਾਲਾ ਅੱਲੜ੍ਹ ਉਮਰ ਦਾ ਜਗਜੀਤ ਸਿੰਘ ਦੱਸਦਾ ਹੈ ਕਿ ਉਸਦਾ ਪਿਤਾ ਵੀ ਗਲਾਸੀ ਦਾ ਗੁਲਾਮ ਹੈ।ਉਸਨੇ ਕਦੇ ਵੀ ਉਸਨੂੰ ਕਿਤਾਬਾਂ ਤੱਕ ਨਹੀਂ ਖਰੀਦ ਕੇ ਦਿੱਤੀਆਂ। ਉਹ ਆਪਣੀਆਂ ਕੋਸ਼ਿਸ਼ਾਂ ਸਦਕਾ ਕਿਵੇਂ ਨਾ ਕਿਵੇਂ ਆਪਣੀ ਪੜ੍ਹਾਈ ਜਾਰੀ ਰੱਖ ਰਿਹਾ ਹੈ।ਹੁਣ ਉਸਦਾ ਪਿਤਾ ਖੁਦ ਪੀ.ਜੀ.ਆਈ.ਚੰਡੀਗੜ੍ਹ ਚ ਜ਼ਿੰਦਗੀ ਮੌਤ ਦੀ ਲੜਾਈ ਲੜ ਰਿਹਾ ਹੈ।

ਪੰਜਾਬ ਦੀ ਹੀ ਰਹਿਣ ਵਾਲੀ ਸ਼ਾਕਸੀ ਦੇ ਦੋਨੋਂ ਗਭਰੇਟ ਮੁੰਡੇ ਨਸ਼ੇ ਦੀ ਭੇਟ ਚੜ੍ਹ ਕੇ ਜ਼ਿੰਦਗੀ ਗੰਵਾ ਚੁੱਕੇ ਨੇ।

ਮੁੰਬਈ ਦੇ ਹੀ ਦੋ ਮਾਸੂਮ ਭੈਣ-ਭਰਾ ਆਪਣੇ ਬਾਪ ਦੇ ਨਿੱਤ ਸ਼ਰਾਬੀ ਹੋਣ ਤੇ ਟੀ.ਵੀ. ਸਕਰੀਨ ਤੇ ਆਪਣੇ ਹੰਝੂ ਵਹਾ ਕੇ ਬੇ-ਰਹਿਮ ਬਾਪ ਨੂੰ ਵਾਸਤਾ ਪਾ ਰਹੇ ਨੇ।

ਤਰਨ-ਤਾਰਨ (ਪੰਜਾਬ) ਦੀ ਮੁਟਿਆਰ ਸੁਖਵਿੰਦਰ ਕੌਰ ਜ਼ਾਰੋ-ਜ਼ਾਰ ਰੋਂਦੀ ਕਹਿੰਦੀ ਹੈ ਕਿ ਏਸ ਚੰਦਰੀ ਸ਼ਰਾਬ ਨੇ ਉਸਦਾ ਬਾਪ ਉਸਤੋਂ ਸਦਾ ਲਈ ਖੋਹ ਲਿਆ।ਉਹ ਬੇਸ਼ੱਕ ਪੜ੍ਹ ਲਿਖ ਗਈ ਹੈ ਤੇ ਸ਼ਾਦੀ ਤੋਂ ਬਾਦ ਆਪਣਾ ਘਰ ਵੀ ਵਸਾ ਲਏਗੀ ਪਰ ਉਸਨੂੰ ਸਾਰੀ ਉਮਰ ਆਪਣਾ ਬਾਪ ਨਹੀਂ ਮਿਲਣਾ।

ਇੱਕ ਹੋਰ ਪਿਆਕੜ ਦਾ ਕਹਿਣਾ ਸੀ ਕਿ ਉਹ ਕੁਝ ਸਾਲਾਂ ਚ ੪੦ ਲੱਖ ਦੀ ਸ਼ਰਾਬ ਪੀ ਗਿਆ।ਉਸਦੀ ਸਕੂਲ ਚ ਪੜ੍ਹਦੀ ਧੀ ਕਦੇ ਵੀ ਉਸ ਨਾਲ ਸਕੂਲ ਜਾ ਕੇ ਖੁਸ਼ ਨਹੀਂ ਸੀ ਪਰ ਜਦ ਤੋਂ ਉਸਨੇ ਸ਼ਰਾਬ ਛੱਡੀ ਹੈ,ਤਦ ਤੋਂ ਉਸਦੇ ਬੱਚੇ ਵੀ ਉਸਨੂੰ ਪਿਆਰ ਕਰਨ ਲੱਗੇ ਹਨ।ਹੁਣ ਉਸਦੀ ਉਸੇ ਧੀ ਨੇ ਉਸ ਨਾਲ ਫੋਟੋ ਖਿਚਵਾ ਕੇ ਆਪਣੇ ਸਕੂਲ ਚੋਂ ਇਨਾਮ ਪ੍ਰਾਪਤ ਕੀਤਾ ਹੈ।

ਇਸ ਸ਼ੋਅ ਦੌਰਾਨ ਇਹ ਗੱਲ ਵੀ ਚਰਚਾ ਦਾ ਵਿਸ਼ਾ ਬਣੀ ਕਿ ਬਹੁਤ ਸਾਰੇ ਸੂਬਿਆਂ ਦੇ ਐਕਸਾਈਜ਼ ਕਾਨੂੰਨਾਂ ਮੁਤਾਬਕ ਜੇਕਰ ਕੋਈ ਗ੍ਰਾਮ ਪੰਚਾਇਤ ਜਾਂ ਗ੍ਰਾਮ ਸਭਾ ਸ਼ਰਾਬ ਦਾ ਠੇਕਾ ਨਾ ਖੋਲ੍ਹਣ ਦਾ ਮਤਾ ਪਾ ਕੇ ਦੇਵੇ ਤਾਂ ਕਾਨੂੰਨੀ ਤੌਰ ਤੇ ਉਸ ਪਿੰਡ ਚ ਠੇਕਾ ਖੋਲ੍ਹਿਆ ਹੀ ਨਹੀਂ ਜਾ ਸਕਦਾ।ਇਸ ਲਈ ਪੰਚਾਇਤਾਂ ਨੂੰ ਇਸ ਕੰਮ ਲਈ ਅੱਗੇ ਆਉਣਾ ਚਾਹੀਦਾ ਹੈ।

ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਚੰਗਾਲ ਦੇ ਲੋਕਾਂ ਨੇ ਇਹ ਕਮਾਲ ਕਰ ਦਿਖਾਇਆ ਹੈ।ਚੰਗਾਲ ਪਿੰਡ ਦੇ ਸਰਪੰਚ ਦਾ ਕਹਿਣਾ ਸੀ ਕਿ ਉਹਨਾਂ ਨੇ ਜਦ ਇਹ ਮਤਾ ਪਾ ਕੇ ਭੇਜਿਆ ਤਾਂ ਕਮਿਸ਼ਨਰ ਸਾਹਿਬ ਨੇ ਵਿਕਾਸ ਦਾ ਰੋਣਾ ਰੋ ਕੇ ਆਨਾ-ਕਾਨੀ ਕਰਨ ਦੀ ਕੋਸ਼ਿਸ਼ ਕੀਤੀ ।ਪਰ ਉਹਨਾਂ ਨੇ ਦੋ-ਟੁੱਕ ਕਹਿ ਦਿੱਤਾ ਕਿ ਜੇਕਰ ਲੋਕਾਂ ਦਾ ਵਿਨਾਸ਼ ਕਰਕੇ ਸੂਬੇ ਦਾ ਵਿਕਾਸ ਹੁੰਦਾ ਹੈ ਤਾਂ ਉਹਨਾਂ ਨੂੰ ਐਸਾ ਵਿਕਾਸ ਨਹੀਂ ਚਾਹੀਦਾ।ਇਸ ਤਰ੍ਹਾਂ ਪਿੰਡ ਵਾਸੀਆਂ ਦੇ ਦ੍ਰਿੜ ਸਟੈਂਡ ਸਦਕਾ ਉਹਨਾਂ ਦੇ ਪਿੰਡ ਚ ਠੇਕਾ ਨਹੀਂ ਖੁਲ੍ਹ ਸਕਿਆ।

ਪ੍ਰਸਿੱਧ ਗੀਤਕਾਰ ਜਾਵੇਦ ਅਖਤਰ ਦੀ ਉਦਾਹਰਨ ਵੀ ਇੱਥੇ ਪ੍ਰੇਰਨਾ ਦਾ ਸੋਮਾ ਬਣ ਸਕਦੀ ਹੈ।ਉਸ ਮੁਤਾਬਕ ਜਦ ਉਹ ਨਵਾਂ-ਨਵਾਂ ਮੁੰਬਈ ਆਇਆ ਤਾਂ ਉਸਨੇ ਵੀ ਜਵਾਨੀ ਦੇ ਜੋਸ਼ ਤੇ ਪੈਸੇ ਦੀ ਬਹੁਤਾਤ ਵਿੱਚ ਸਿਰਫ ੧੯ ਸਾਲ ਦੀ ਉਮਰ ਚ ਦਾਰੂ ਦਾ ਸੇਵਨ ਸ਼ੁਰੂ ਕਰ ਦਿੱਤਾ।ਉਹ ੨੬-੨੭ ਸਾਲ ਇਹ ਜ਼ਿੱਲਤ ਹੰਢਾਉਂਦਾ ਰਿਹਾ।ਪਰ ਬਾਦ ਚ ਉਸਨੂੰ ਇਹ ਮਹਿਸੂਸ ਹੋਇਆ ਕਿ ਇਹ ਇੱਕ ਕਿਸਮ ਦੀ ਨਾ-ਮੁਰਾਦ ਬੀਮਾਰੀ ਹੈ ਜਿਹੜੀ ਮਨੁੱਖ ਨੂੰ ਬੜਾ ਘਿਨਾਉਣਾ ਤੇ ਗਧਾ ਬਣਾ ਧਰਦੀ ਹੈ।ਸੋ ਉਸਨੇ ਇਹ ਬੇਵਕੂਫੀ ਕਰਨੀ ਛੱਡ ਦਿੱਤੀ ਤੇ ਹੁਣ ਉਸਨੇ ਪਿਛਲੇ ੨੧ ਸਾਲ ਤੋਂ ਸ਼ਰਾਬ ਨੂੰ ਛੂਹਿਆ ਤੱਕ ਨਹੀਂ।

ਜਾਵੇਦ ਮੁਤਾਬਕ ਸ਼ਰਾਬੀ ਪੌੜੀ ਦੇ ਡੰਡੇ ਵਾਂਗ ਨਿੱਤ ਨਵਾਂ ਡੰਡਾ ਉੱਪਰ ਨੂੰ ਚੜ੍ਹਦਾ ਜਾਂਦਾ ਹੈ ਤੇ ਸਿਖਰ ਤੇ ਪਹੁੰਚ ਕੇ ਧੜੰਮ ਕਰਕੇ ਡਿੱਗਣਾ ਹੀ ਉਸਦਾ ਅੰਜਾਮ ਹੁੰਦਾ ਹੈ।

ਡਾ.ਆਸ਼ੀਸ਼ ਪਾਂਧੇ ਜੋ ਇੱਕ ਮਨੋਵਿਗਿਆਨੀ ਤੇ ਬੰਬਈ ਚ ਆਪਣੀ ਪ੍ਰੈਕਟਿਸ ਕਰ ਰਹੇ ਨੇ , ਉਹਨਾਂ ਦਾ ਕਹਿਣਾ ਹੈ ਕਿ ਪਹਿਲੀ ਵਾਰ ਈ ਸ਼ਰਾਬ ਦਾ ਸੇਵਨ ਕਰਨ ਨਾਲ ਸਾਡੇ ਅੰਦਰ ਕੁਝ ਰਿਸੈਪਟਰ (ਮਾੜੇ-ਕੀਟਾਣੂ) ਜਨਮ ਲੈ ਲੈਂਦੇ ਹਨ ਤੇ ਫਿਰ ਸ਼ਰਾਬ ਦਾ ਨਿਰੰਤਰ ਸੇਵਨ ਕਰਨ ਨਾਲ ਇਹ ਰਿਸੈਪਟਰ

ਆਪਣੀ ਗਿਣਤੀ ਵਧਾਉਂਦੇ ਹੋਏ ਇੱਕ ਪੂਰੀ ਯੂਨੀਅਨ ਖੜ੍ਹੀ ਕਰ ਲੈਂਦੇ ਹਨ ਤੇ ਹਰ ਵਕਤ ਆਪਣੀਆਂ ਮੰਗਾਂ ਦਾ ਚਾਰਟ ਸੰਬੰਧਿਤ ਵਿਅਕਤੀ ਮੂਹਰੇ ਰੱਖਦੇ ਰਹਿੰਦੇ ਹਨ।ਜਿਵੇਂ ਜਿਵੇਂ ਇਹਨਾਂ ਰਿਸੈਪਟਰਾਂ ਦੀ ਗਿਣਤੀ ਵਧਦੀ ਜਾਂਦੀ ਹੈ ਇਹਨਾਂ ਦੀਆਂ ਮੰਗਾਂ ਵੀ ਵਧਦੀਆਂ ਰਹਿੰਦੀਆਂ ਹਨ।ਪਿਆਕੜ ਨੂੰ ਇਹਨਾਂ ਦੀ ਮੰਗ ਮੁਤਾਬਕ ਗੋਡੇ ਟੇਕਣੇ ਹੀ ਪੈਂਦੇ ਹਨ।

ਸੋ , ਕੋਸ਼ਿਸ਼ ਇਹ ਰਹੇ ਕਿ ਸ਼ਰਾਬ ਦੀ ਬੂੰਦ ਤੱਕ ਸਰੀਰ ਚ ਨਾ ਜਾਣ ਦਿੱਤੀ ਜਾਵੇ ,ਇਹ ਹੀ ਬਿਹਤਰ ਹੈ।

ਇੱਕ ਹੋਰ ਬੜੀ ਦਿਲ-ਕੰਬਾਊ ਘਟਨਾ ਇਸ ਸ਼ੋਅ ਚ ਦਿਖਾਈ ਗਈ।ਮਿਸਟਰ ਅਨੰਦ ਨਾਂ ਦਾ ਮਾਪਾ ਆਪਣਾ ਦੁੱਖ ਸਾਂਝਾ ਕਰ ਰਿਹਾ ਸੀ ਕਿ ਉਸਦਾ ਗਭਰੇਟ ਉਮਰ ਦਾ ਬੇਟਾ ਆਪਣੇ ਦੋਸਤਾਂ ਨਾਲ ਪੰਡਾਰਾ ਰੋਡ (ਦਿੱਲੀ) ਦੇ ਇੱਕ ਹੋਟਲ ਚ ਮਿੱਤਰਾਂ ਨਾਲ ਪਾਰਟੀ ਚ ਸ਼ਾਮਲ ਹੋਣ ਲਈ ਗਿਆ।ਪਰ ਜਲਦੀ ਹੀ ਉਹਨਾਂ ਨੂੰ ਸੁਨੇਹਾ ਮਿਲਆ ਕਿ ਉਹਨਾਂ ਦੇ ਬੱਚੇ ਦਾ ਐਕਸੀਡੈਂਟ ਹੋ ਗਿਆ ਹੈ।

ਜਦ ਮੌਕੇ ਤੇ ਪਹੁੰਚੇ ਤਾਂ ਕਾਰ ਚ ਸਵਾਰ ਤਿੰਨ ਗਭਰੇਟ ਉਮਰ ਦੇ ਲੜਕੇ ਕਰਨ (ਮਿਸਟਰ ਅਨੰਦ ਦਾ ਬੇਟਾ),ਦਿਵਿਆਂਸ਼ੂ ਤੇ ਸਿਧਾਰਥ ਬੁਰੀ ਹਾਲਤ ਚ ਕਾਰ ਚ ਬੇਪਛਾਣ ਹੋਏ ਪਏ ਸਨ।ਜਾਂਚ ਪੜਤਾਲ ਤੋਂ ਪਤਾ ਲੱਗਿਆ ਕਿ ੧੯ ਸਾਲਾ ਜੋ ਗੱਭਰੂ ਕਾਰ ਚਲਾ ਰਿਹਾ ਸੀ ,ਉਸਨੇ ਜ਼ਬਰਦਸਤ ਸ਼ਰਾਬ ਪੀ ਰੱਖੀ ਸੀ।ਪਰ ਇਹ ਪਿਆਕੜ ਮੁੰਡਾ ਖੁਸ਼ਕਿਸਮਤ ਨਿਕਲਿਆ ਤੇ ਇਸ ਡਰਾਈਵਿੰਗ ਕਰ ਰਹੇ ਲੜਕੇ ਨੂੰ ਝਰੀਟ ਤੱਕ ਨਾ ਆਈ।

ਪਰ ਇਹ ਬਾਕੀ ਤਿੰਨਾਂ ਦੀ ਜਾਨ ਲੈਣ ਦਾ ਕਾਰਨ ਜ਼ਰੂਰ ਬਣ ਗਿਆ।ਮੈਡੀਕਲ ਜਾਂਚ ਚ ਇਹ ਗੱਲ ਵੀ ਸਾਹਮਣੇ ਆਈ ਕਿ ਬਾਕੀ ਤਿੰਨਾਂ ਨੇ ਇੱਕ ਬੂੰਦ ਵੀ ਸ਼ਰਾਬ ਨਹੀਂ ਸੀ ਪੀਤੀ।ਪਰ ਇਸ ਪਿਆਕੜ ਮੁੰਡੇ ਨਾਲ ਕਾਰ ਚ ਸਵਾਰ ਹੋਣਾ ਹੀ ਉਹਨਾਂ ਦੀ ਜ਼ਿੰਦਗੀ ਦੀ ਸਭ ਤੋਂ ਵੱਡੀ ਭੁੱਲ ਸਾਬਤ ਹੋਈ।

ਦਿਲਚਸਪ ਗੱਲ ਇਹ ਰਹੀ ਕਿ ਤਿੰਨਾਂ ਗੱਭਰੂਆਂ ਦੀ ਜਾਨ ਦਾ ਕਾਰਨ ਬਣਨ ਵਾਲਾ ਉਹ ਵੱਡੇ ਘਰ ਦਾ ਕਾਕਾ ਅਗਲੇ ਦਿਨ ਈ ਜ਼ਮਾਨਤ ਤੇ ਬਾਹਰ ਆ ਗਿਆ।

ਸਾਡੇ ਕਾਨੂੰਨਦਾਨਾਂ ਨੂੰ ਇਸ ਬਾਬਤ ਵੀ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ।

ਸੋ ਇਸ ਸ਼ੋਅ ਵਿੱਚ ਇਹ ਪੱਖ ਵੀ ਚਰਚਾ ਦਾ ਵਿਸ਼ਾ ਬਣਿਆ ਕਿ ਜੇਕਰ ਕਿਸੇ ਗੱਡੀ ਚ ਸਵਾਰੀ ਕਰਨ ਜਾ ਰਹੇ ਹਾਂ ਤਾਂ ਸਾਨੂੰ ਖੁਦ ਨੂੰ ਸੋਚਣਾ ਪਵੇਗਾ ਕਿ ਜਿਸ ਵਿਅਕਤੀ ਨਾਲ ਸਫਰ ਕਰ ਰਹੇ ਹਾਂ ,ਕਿਤੇ ਉਸਨੇ ਪੀਅ ਤਾਂ ਨ੍ਹੀਂ ਰੱਖੀ।ਇਹ ਸਾਡੀ ਆਪਣੀ ਜ਼ਿੰਮੇਵਾਰੀ ਹੈ।

ਵਿਸ਼ਵ ਸਿਹਤ ਸੰਗਠਨ ਦੀ ਰਿਪੋਰਟ ਮੁਤਾਬਕ ੩੦ ਮਿ.ਲੀ. ਦੇ ਦੋ ਪੈੱਗ ਨਾਰਮਲ ਨੇ, ਚਾਰ ਪੈੱਗ ਮਾੜੇ ਗਿਣੇ ਜਾਂਦੇ ਨੇ।ਪਰ ਏਸੇ ਰਿਪੋਰਟ ਮੁਤਾਬਕ ਸਾਡੇ ਹਿੰਦੁਸਤਾਨੀ ਤਾਂ ਛੇ-ਸੱਤ ਪੈੱਗ ਲਾ ਕੇ ਫਿਰ ਇਸ ਤੋਂ ਅੱਗੇ ਪੀਣੀ ਸ਼ੁਰੂ ਕਰਦੇ ਨੇ।

ਇਸਨੂੰ ਬੇਵਕੂਫੀ ਦੀ ਹੱਦ ਨਾ ਕਹੀਏ ਤਾਂ ਹੋਰ ਕੀ ਕਹੀਏ?

ਜੇ ਪੰਜਾਬੀਆਂ ਦੀ ਗੱਲ ਕਰਨੀ ਹੋਵੇ ਤਾਂ ਇਹਨਾਂ ਦੀਆਂ 'ਬਾਲਟੀਆਂ' ਨੂੰ ਕਿਹੜੇ ਮਿਲੀਲੀਟਰਾਂ ਚ ਮਾਪੋਗੇ?

ਹਿੰਦੁਸਤਾਨ ਦੇ ਸਭ ਤੋਂ ਵੱਡੇ ਹਸਪਤਾਲਾਂ ਚ ਗਿਣੇ ਜਾਂਦੇ ਏਮਜ਼ (ਦਿੱਲੀ) ਦੇ ਡਾਕਟਰਾਂ ਮੁਤਾਬਕ ਸਿਰਫ ਹੋਲੀ ਵਾਲੇ ਇੱਕੋ ਦਿਨ ਵੱਧ ਸ਼ਰਾਬ ਪੀਣ ਨਾਲ ਇਸ ਇੱਕੋ ਹਸਪਤਾਲ ਚ ੧੪ ਮੌਤਾਂ ਹੋਈਆਂ ਤੇ ੩੧੫ ਤੋਂ ਵੀ ਵੱਧ ਕੇਸ ਸ਼ਰਾਬ ਨਾਲ ਵਾਪਰੀਆਂ ਦੁਰਘਟਨਾਵਾਂ ਦੇ ਆਏ।

ਇਹ ਸਿਰਫ ਇੱਕ ਹਸਪਤਾਲ ਦੇ ਅੰਕੜੇ ਨੇ।ਸਾਰੇ ਹਿੰਦੁਸਤਾਨ ਦੇ ਅੰਕੜੇ ਇਕੱਠੇ ਕਰੀਏ ਤਾਂ ਸਾਡਾ ਕੀ ਜਲੂਸ ਨਿਕਲੂ ,ਅਸੀਂ ਖੁਦ ਅੰਦਾਜ਼ਾ ਲਾ ਸਕਦੇ ਹਾਂ?

ਡਾ. ਵਿਵੇਕ ਬੰਗਾਲ ਦਾ ਕਹਿਣਾ ਹੈ ਕਿ ਵਿਸ਼ੇਸ਼ ਅਧਿਐਨ ਇਹ ਵੀ ਦੱਸਦੇ ਨੇ ਕਿ ਕਦੇ-ਕਦੇ ਪੀਣ ਵਾਲੇ ਅੱਧੇ ਤੋਂ ਵੱਧ ਲੋਕ ਸਮਾਂ ਪਾ ਕੇ ਪੱਕੇ-ਪਿਆਕੜ ਬਣ ਜਾਂਦੇ ਨੇ।

ਸੋ ਦੋਸਤੋ! ਅਸੀਂ ਆਪਣੀ ਜ਼ਿੰਦਗੀ ਨੂੰ ਫੋਕੇ ਅਨੰਦ ਦੇ ਨਾਂ 'ਤੇ ਬਰਬਾਦ ਕਰਨ ਦੀ ਬਿਜਾਇ ਇਸਨੂੰ ਜਨ-ਕਲਿਆਣ ਵਾਲੇ ਪਾਸੇ ਲਾਈਏ।ਆਪਣੀ ਜ਼ਿੰਦਗੀ ਨੂੰ ਪਿਆਰ ਤੇ ਦੂਜਿਆਂ ਦੀ ਜ਼ਿੰਦਗੀ ਦੀ ਇੱਜ਼ਤ ਕਰੀਏ।

ਨਸ਼ੇ ਚ ਧੁੱਤ ਹੋ ਕੇ ਭੁੱਲ ਕੇ ਵੀ ਕਾਰ ਦੇ ਸਟੇਰਿੰਗ ਨੂੰ ਹੱਥ ਨਾ ਲਾਈਏ।ਤਾਂ ਹੀ ਅਸੀਂ ਇਨਸਾਨ ਹਾਂ, ਨਹੀਂ ਤਾਂ ਅਸੀਂ ਜਾਨਵਰਾਂ ਤੋਂ ਵੀ ਅਗਲੀ ਕਿਸਮ ਦੇ ਹੈਵਾਨ ਹਾਂ।

ਆਓ! ਹੈਵਾਨੀਅਤ ਵਾਲੇ ਬਦਨੁਮਾ ਦਾਗ ਤੋਂ ਬਚਣ ਲਈ ਅੱਜ ਤੋਂ ਹੀ ਆਪਣਾ ਆਪਾ ਚੀਨੀਏ।

ਮੋਬਾ: 9815758466
amriksherkhan@yahoo.com

# ਸਮਾਜਿਕ ਸੁਧਾਰ-ਸਮੇਂ ਦੀ ਪੁਕਾਰ

ਇੰਜ: ਜਸਵੰਤ ਸਿੰਘ

ਮਨੁੱਖ ਕੁਦਰਤੀ ਤੌਰ 'ਤੇ ਸਮਾਜਿਕ ਜੀਵ ਹੈ ਅਤੇ ਮਨੁੱਖੀ ਜੀਵਨ ਦੇ ਸਾਰੇ ਗੁਣ ਮਨੁੱਖੀ ਭਾਈਚਾਰੇ ਤੋਂ ਹੀ ਪਰਾਪਤ ਹੁੰਦੇ ਹਨ। ਸੰਸਾਰ ਵਿੱਚ ਮਨੁੱਖ ਦੀ ਹੋਂਦ ਇੱਕ ਨੰਨ੍ਹੇ ਬੱਚੇ ਤੋਂ ਸ਼ੁਰੂ ਹੁੰਦੀ ਹੈ ਅਤੇ ਸੱਭ ਤੋਂ ਪਹਿਲਾਂ ਇਸ ਦਾ ਸੰਪਰਕ ਮਾਂ ਨਾਲ ਹੀ ਹੁੰਦਾ ਹੈ। ਬੱਚੇ ਦੀ ਸਰੀਰਕ ਖੁਰਾਕ ਵੀ ਸੱਭ ਤੋਂ ਪਹਿਲਾਂ ਮਾਂ ਦੇ ਦੁੱਧ ਨਾਲ ਸ਼ੁਰੂ ਹੁੰਦੀ ਹੈ ਅਤੇ ਇਸ ਦੇ ਬੋਲਣ ਦੀ ਪ੍ਰਕਿਰਿਆ ਵੀ 'ਮਾਂ' ਸ਼ਬਦ ਤੋਂ ਆਰੰਭ ਹੁੰਦੀ ਹੈ। ਬਚਪਨ ਵਿੱਚ ਬੱਚੇ ਦਾ ਮਨ ਕੋਰੇ ਕਾਗਜ਼ ਵਾਂਗ ਹੁੰਦਾ ਹੈ, ਜਿਸ ਉੱਪਰ ਚੰਗਾ ਜਾਂ ਮਾੜਾ, ਜੋ ਕੁੱਝ ਵੀ ਲਿਖਣਾ ਹੋਵੇ, ਲਿਖਿਆ ਜਾ ਸਕਦਾ ਹੈ। ਬਚਪਨ ਵਿੱਚ ਬੱਚਾ ਜੋ ਵੀ ਦੇਖਦਾ ਜਾਂ ਸੁਣਦਾ ਹੈ ਉਸ ਨੂੰ ਝੱਟ ਕਾਪੀ ਅਰਥਾਤ ਨਕਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਕੋਈ ਵੀ ਬੱਚਾ ਚੰਗਾ ਜਾਂ ਮਾੜਾ ਇੱਕ ਦਿਨ ਵਿੱਚ ਨਹੀਂ ਬਣਦਾ, ਬਚਪਨ ਵਿੱਚ ਇਸ ਪਿੱਛੇ ਮਾਂ-ਬਾਪ ਅਤੇ ਸਕੂਲ ਵਿੱਚ ਅਧਿਆਪਕਾਂ ਵਲੋਂ ਸਿਖਾਇਆ ਨੈਤਿਕ ਕਦਰਾਂ ਕੀਮਤਾਂ ਦਾ ਹੱਥ ਹੁੰਦਾ ਹੈ।

ਅੱਜ ਦੇ ਯੁੱਗ ਵਿੱਚ ਬੱਚਿਆਂ ਨੂੰ ਸਹੀ ਦਿਸ਼ਾ ਨਿਰਦੇਸ਼ ਦੇਣ ਲਈ ਧਾਰਮਿਕ ਸਾਹਿਤ ਨੂੰ ਅਪਨਾਉਣ ਦੀ ਪ੍ਰੇਰਣਾ ਦੇਣ ਦੀ ਲੋੜ ਹੈ, ਕਿਉਂਕਿ ਬੱਚਿਆਂ ਨੂੰ ਗੁਰਮਤਿ ਸਿੱਖਿਆ ਨਾ ਮਿਲਣ ਕਰਕੇ ਬੱਚੇ ਸਹੀ ਦਿਸ਼ਾ ਤੋਂ ਭਟਕ ਰਹੇ ਹਨ। ਫਲਸਰੂਪ ਅੱਜ ਦਾ ਸਮਾਜ ਅਨੇਕਾਂ ਸਮਾਜਿਕ ਸ਼ਰਮਨਾਕ ਘਟਨਾਵਾਂ ਨਾਲ ਜੂਝ ਰਿਹਾ ਹੈ। ਦਿਨ-ਬ-ਦਿਨ ਵੱਧ ਰਹੀ ਇਸ ਸਮਾਜਿਕ ਗਿਰਾਵਟ ਦੇ ਕਈ ਕਾਰਨ ਹੋ ਸਕਦੇ ਹਨ, ਪਰ ਸ਼ਰਾਬ ਅਤੇ ਹੋਰ ਅਨੇਕਾਂ ਨਸ਼ਿਆਂ ਦੀ ਭਰਮਾਰ, ਟੀ.ਵੀ. 'ਤੇ ਦਿਖਾਏ ਜਾ ਰਹੇ ਕੁੱਝ ਗੰਦੇ ਰੋਮਾਂਟਿਕ ਸੀਰੀਅਲ ਦਾ, ਮਨੁੱਖ ਦੇ ਮਨੋਰੰਜਨ ਦਾ ਸਾਧਨ ਬਣ ਜਾਣਾ ਅਤੇ ਬੇਤੁਕੇ ਨੰਗੇਜ਼ ਅਤੇ ਭੜਕਾਵੇਂ ਫੈਸ਼ਨ ਸਦਕਾ ਮਨੁੱਖੀ ਅੱਖ ਦਾ ਪ੍ਰਦੂਸ਼ਤ ਹੋਣਾ, ਵਰਤਮਾਨ ਵਾਪਰ ਰਹੀਆਂ ਸ਼ਰਮਨਾਕ ਘਟਨਾਵਾਂ ਦਾ ਮੁੱਖ ਕਾਰਣ ਹੈ। ਫਲਸਰੂਪ ਪਰਿਵਾਰਿਕ ਪਵਿੱਤਰ ਰਿਸ਼ਤੇ ਵੀ ਤਿੜਕਣੇ ਸ਼ੁਰੂ ਹੋ ਗਏ ਹਨ। 30 ਅਪ੍ਰੈਲ ਅਤੇ 4 ਮਈ 2010 ਦੇ ਸਮਾਚਾਰ ਪੱਤਰ "ਦੀ ਟ੍ਰਿਬਿਊਨ" ਦੇ ਪੰਨਾ 3 'ਤੇ ਛਪੀਆਂ ਖਬਰਾਂ ਅਨੁਸਾਰ, ਬਾਪ ਨੇ ਆਪਣੀ ਕਾਮਵਾਸਨਾ ਦੀ ਹਵਸ ਨੂੰ ਅੰਜਾਮ ਦੇਣ ਲਈ ਆਪਣੀ ਸਕੀ ਧੀ ਨੂੰ ਵੀ ਨਹੀਂ ਬਖਸ਼ਿਆ। ਸਮਾਜ ਵਿੱਚ ਇਸ ਪ੍ਰਕਾਰ ਦੀਆਂ ਅਨੇਕਾਂ ਘਟਨਾਵਾਂ ਦੇਖਣ ਸੁਣਨ ਨੂੰ ਮਿਲਦੀਆਂ ਹਨ। 16 ਦਸੰਬਰ 2012 ਨੂੰ ਦਿੱਲੀ ਵਿੱਚ ਇੱਕ 23 ਸਾਲਾ ਵਿਦਿਆਰਥਣ ਨਾਲ ਚਲਦੀ ਬੱਸ ਵਿੱਚ ਵਾਪਰੀ ਗੈਂਗ ਰੇਪ (GANG RAPE) ਦੀ ਘਟਨਾ ਨੇ ਸਮੁੱਚੇ ਸਮਾਜਿਕ ਢਾਂਚੇ ਨੂੰ ਹਲਾ ਕੇ ਰੱਖ ਛੱਡਿਆ ਹੈ। ਨਸ਼ਿਆਂ ਦੀ ਗਲ ਕਰੀਏ ਤਾਂ ਮਨੁੱਖੀ ਜੀਵਨ ਉੱਤੇ ਇਹ ਇੱਕ ਧੱਬਾ ਹਨ ਜੋ ਚੰਗੇ ਭਲੇ ਬੰਦੇ ਨੂੰ ਜਾਨਵਰ ਬਣਾ ਦਿੰਦੇ ਹਨ ਅਤੇ ਇਨਸਾਨ ਪਸ਼ੂਆਂ ਵਾਲੇ ਕੰਮ ਕਰਨ ਲਗ ਪੈਂਦਾ ਹੈ। ਮਨੁੱਖ ਦੀ ਇਸ ਦਸ਼ਾ ਨੂੰ ਗੁਰਬਾਣੀ ਵਿੱਚ ਇਸ ਪ੍ਰਕਾਰ ਉਜਾਗਰ ਕੀਤਾ ਗਿਆ ਹੈ।

ਕਰਤੂਤਿ ਪਸੂ ਕੀ ਮਾਨਸ ਜਾਤਿ॥

(ਪੰਨਾ 27)

ਅਜੋਕੇ ਸਮੇਂ ਵਿੱਚ ਰੇਪ ਵਰਗੀਆਂ ਸ਼ਰਮਨਾਕ ਘਟਨਾਵਾਂ ਨੂੰ ਨੱਥ ਪਾਉਣ ਲਈ ਸਖਤ ਕਾਨੂੰਨ ਦੀ ਵਰਤੋਂ ਜ਼ਰੂਰੀ ਹੈ, ਪਰ ਇਸ ਨਾਲੋਂ ਵੀ ਜ਼ਰੂਰੀ ਹੈ ਕਿ ਸਮਾਜਿਕ ਸੋਚ ਨੂੰ ਬਦਲਿਆ ਜਾਵੇ ਅਤੇ ਕਾਨੂੰਨ ਨੂੰ ਭ੍ਰਿਸ਼ਟਾਚਾਰ ਤੋਂ ਮੁਕਤ ਕੀਤਾ ਜਾਵੇ। ਇਸ ਹਕੀਕਤ ਨੂੰ ਬਿਆਨ ਕਰਨ ਲਈ ਕਲਮ ਦੀ ਜ਼ਬਾਨ ਇਹ ਕਹਿਣ ਨੂੰ ਮਜਬੂਰ ਹੈ ਕਿ:

ਮੰਦਾ ਲੱਗਿਆ ਚੋਰ ਬਾਜ਼ਾਰ ਅੰਦਰ, ਹੁਣ ਤਾਂ ਚੋਰ ਹੀ ਚੋਰ ਨੂੰ ਫੜੀ ਜਾਂਦਾ।

ਕਿਹੜੇ ਚੋਰ ਨੂੰ ਫੜ ਕੇ ਸਜ਼ਾ ਦਈਏ, ਸਜ਼ਾ ਦੇਣ ਵਾਲਾ ਚੋਰੀ ਕਰੀ ਜਾਂਦਾ।

ਸਮਾਜਿਕ ਸੋਚ ਨੂੰ ਬਦਲਣ ਲਈ ਬਚਪਨ ਤੋਂ ਹੀ ਮਾਂ-ਬਾਪ ਅਤੇ ਸਕੂਲ ਸਮੇਂ ਵਿੱਚ ਅਧਿਆਪਕਾਂ ਦੀ ਸੂਝ-ਬੂਝ ਦੀ ਭੂਮਿਕਾ ਕਾਰਗਰ ਸਿੱਧ ਹੋ ਸਕਦੀ ਹੈ। ਅੱਜ ਬੱਚਿਆਂ ਲਈ ਮਾਂ-ਬਾਪ ਕੋਲ ਸਮੇਂ ਦੀ ਵੱਡੀ ਘਾਟ ਹੈ ਕਿਉਂਕਿ ਮਹਿੰਗਾਈ ਦੇ ਅਜੋਕੇ ਕਾਲ ਵਿੱਚ ਘਰ-ਗ੍ਰਿਹਸਤੀ ਚਲਾਉਣ ਲਈ ਅਨੇਕਾਂ ਮਾਂ-ਬਾਪ ਦੋਨੋਂ ਨੌਕਰੀ ਕਰਦੇ ਹਨ ਅਤੇ ਬੱਚਿਆਂ ਨੂੰ ਲੋੜੀਂਦਾ ਸਮਾਂ ਨਾ ਮਿਲਣ ਕਰਕੇ, ਬੱਚੇ ਮਾੜੀ ਸੰਗਤ ਦਾ ਸ਼ਿਕਾਰ ਹੁੰਦੇ ਹਨ। ਸਾਂਝੇ ਪਰਿਵਾਰ ਵਿੱਚ ਇਹ ਸਮੱਸਿਆ ਘੱਟ ਦੇਖਣ ਨੂੰ ਮਿਲਦੀ ਹੈ। ਇਸ ਲਈ ਮਾਂ-ਬਾਪ ਨੂੰ ਚਾਹੀਦਾ ਹੈ ਕਿ ਸਾਂਝੇ ਪਰਿਵਾਰ ਦੀ ਪਰਨਾਲੀ

ਨੂੰ ਅਪਣਾਇਆ ਜਾਵੇ ਅਤੇ ਬੱਚਿਆਂ ਦੇ ਮਨ ਵਿੱਚ ਬਚਪਨ ਤੋਂ ਹੀ ਰਿਸ਼ਤਿਆਂ ਲਈ ਪਿਆਰ ਭਰੀਆਂ ਭਾਵਨਾਵਾਂ ਦੇ ਬੀਜ ਬੀਜਣ, ਜਿਸ ਨਾਲ ਸਾਂਝੇ ਪਰਿਵਾਰਾਂ ਵਿੱਚ ਮਿਲ-ਜੁਲ ਕੇ ਪਿਆਰ ਨਾਲ ਜੀਵਨ ਜੀਊਂਣ ਅਤੇ ਸਮਾਜਿਕ ਕਦਰਾਂ-ਕੀਮਤਾਂ ਨੂੰ ਪਰਫੁਲੱਤ ਕਰਨ ਲਈ ਵਧੇਰੇ ਅਵਸਰ ਪ੍ਰਾਪਤ ਹੋ ਸਕਦੇ ਹਨ। ਅੱਜ ਦੀ ਨਵੀਨ ਕਲਮ ਨੇ ਵੀ ਕਿਸੇ ਹੱਦ ਤੱਕ ਸਮਾਜਿਕ ਸੋਚ ਨੂੰ ਮਾੜੀ ਸੱਟ ਮਾਰੀ ਹੈ। ਸਮੇ ਦੀ ਮੰਗ ਹੈ ਕਿ ਐਸੇ ਗੀਤ ਲੇਖ ਨਾ ਲਿਖੇ ਜਾਣ ਜਿਨ੍ਹਾਂ ਸਦਕਾ ਕੇਵਲ ਮਨੁੱਖੀ ਕਾਮਵਾਸਨਾ ਹੀ ਭੜਕਦੀ ਹੈ ਅਤੇ ਸਮਾਜ ਨੂੰ ਚੰਗੀ ਸੇਧ ਦੇਣ ਲਈ ਕੁੱਝ ਵੀ ਨਹੀਂ ਹੁੰਦਾ।

ਇੱਕ ਤੰਦਰੁਸਤ ਸਮਾਜ ਲਈ ਜਿਵੇਂ ਤੰਦਰੁਸਤ ਵਾਤਾਵਰਣ ਦੀ ਲੋੜ ਹੈ, ਇਵੇਂ ਹੀ ਸਮਾਜਿਕ ਸੰਤੁਲਨਤਾ ਬਣਾਈ ਰੱਖਣ ਲਈ ਲੜਕੇ ਲੜਕੀਆਂ ਦੀ ਸੰਖਿਆ ਵਿੱਚ ਸਮਾਨਤਾ ਜ਼ਰੂਰੀ ਹੈ। 2011 ਦੇ ਸਰਵੇ ਅਨੁਸਾਰ 1000 ਲੜਕਿਆਂ ਪਿੱਛੇ ਲੜਕੀਆਂ ਦੀ ਗਿਣਤੀ ਭਾਰਤ ਵਿੱਚ 914 ਹੈ, ਜਦਕਿ ਪੰਜਾਬ ਵਿੱਚ 846 ਅਤੇ ਹਰਿਆਣਾ ਵਿੱਚ 830 ਹੈ। ਜੇਕਰ ਇਸ ਅਸਮਾਨਤਾ ਨੂੰ ਸਮਾਨਤਾ ਵਿੱਚ ਬਦਲਿਆ ਨਾ ਗਿਆ ਤਾਂ ਸਮਾਜਿਕ ਸ਼ਰਮਨਾਕ ਘਟਨਾਵਾਂ ਵਿੱਚ ਹੋਰ ਵਾਧਾ ਹੋਣ ਦਾ ਖਦਸ਼ਾ ਪੈਦਾ ਹੋ ਸਕਦਾ ਹੈ। ਇਸ ਸਮੱਸਿਆ ਤੇ ਕਾਬੂ ਪਾਉਣ ਲਈ PNDT (Pre-natal Determination Test) ਦੀ ਕੁਵਰਤੋਂ ਨੂੰ ਸਮਾਜਿਕ ਚੇਤਨਾ ਪੈਦਾ ਕਰਕੇ ਰੋਕਣਾ ਜ਼ਰੂਰੀ ਹੈ। ਔਰਤ ਨੇ ਮਾਂ, ਭੈਣ, ਪਤਨੀ ਅਤੇ ਧੀ ਦੇ ਰਿਸ਼ਤਿਆਂ ਵਿੱਚ ਸਮਾਜ ਪ੍ਰਤੀ ਆਪਣਾ ਕਰਤੱਵ ਨਿਭਾਉਣ ਵਿੱਚ ਉੱਘਾ ਯੋਗਦਾਨ ਪਾਇਆ ਹੈ। ਅਧਿਆਤਮਿਕ ਮਾਰਗ ਤੇ ਚੱਲਣ ਲਈ ਜੀਵ ਵਿੱਚ ਜਿਨ੍ਹਾਂ ਗੁਣਾਂ ਦੀ ਲੋੜ ਹੈ, ਉਹ ਔਰਤ ਵਿੱਚ ਵਧੇਰੇ ਪਾਏ ਜਾਂਦੇ ਹਨ ਅਤੇ ਇਸੇ ਲਈ ਔਰਤ ਨੂੰ ਸਮਾਜ ਵਿੱਚ ਬੱਤੀ ਸੁਲੱਖਣੀ ਹੋਣ ਦਾ ਮਾਣ ਪ੍ਰਾਪਤ ਹੈ। ਜੀਵ ਦੇ ਪੈਦਾ ਹੋਣ ਤੋਂ ਲੈ ਕੇ ਜੀਵ ਦੇ ਆਖਰੀ ਪਲ ਤੱਕ ਹਰ ਜੀਵ ਆਪਣੀ ਮਾਂ ਦੀਆਂ ਅਸੀਸਾਂ ਦਾ ਨਿੱਘ ਮਾਣਦਾ ਹੈ ਅਤੇ ਵਧੇਰੇ ਕਰਕੇ ਮਾਂ ਤੋਂ ਹੀ ਜੀਵਨ ਦਾ ਮਾਰਗਦਰਸ਼ਨ ਪ੍ਰਾਪਤ ਕਰਦਾ ਹੈ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਬਾਬਾ ਫਰੀਦ ਜੀ ਦੇ ਜੀਵਨ ਦੀ ਘਾੜਤ ਘੜਨ ਵਾਲੇ ਉਨ੍ਹਾਂ ਦੇ ਮਾਤਾ ਜੀ ਸਨ ਜਿਨ੍ਹਾਂ ਨੇ ਬਾਬਾ ਫਰੀਦ ਜੀ ਨੂੰ ਬਚਪਨ ਤੋਂ ਹੀ ਧਾਰਮਿਕ ਸਿੱਖਿਆ ਦੀ ਜਾਣਕਾਰੀ ਦਿੱਤੀ, ਜਿਸਦੇ ਫਲਸਰੂਪ ਬਾਬਾ ਫਰੀਦ ਜੀ ਕੇਵਲ ਇੱਕ ਅੱਛੇ ਇਨਸਾਨ ਹੀ ਨਹੀਂ ਬਣੇ ਸਗੋਂ ਇੱਕ ਉੱਘੇ ਅਧਿਆਤਮਿਕ ਆਗੂ ਵੀ ਬਣੇ ਜਿਨ੍ਹਾਂ ਦੀ ਬਾਣੀ ਸ਼ਿਖਸ਼ਾ 'ਤੇ ਅਮਲ ਕਰਕੇ ਹਰ ਇਨਸਾਨ ਖੁਸ਼ੀਆਂ ਭਰਿਆ ਆਤਮਿਕ ਜੀਵਨ ਜਿਊ ਸਕਦਾ ਹੈ ਅਤੇ ਇੱਕ ਸੁਚੱਜੇ ਸਾਮਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਬਾਬਾ ਫਰੀਦ ਜੀ ਅਜਿਹੀਆਂ ਭਗਤੀ ਭਾਵ ਰੱਖਣ ਵਾਲੀਆਂ ਮਾਂਵਾਂ ਬਾਰੇ ਆਪਣੀ ਇਲਾਹੀ ਬਾਣੀ ਵਿੱਚ ਫੁਰਮਾਉਂਦੇ ਹਨ-

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥**

*(ਪੰਨਾ 488)*

ਬਾਬਾ ਫਰੀਦ ਜੀ ਦੀ ਮਾਤਾ ਦੀ ਜੀਵਨ ਪ੍ਰਕਿਰਿਆ ਤੋਂ ਸਾਨੂੰ ਸੇਧ ਲੈਣੀ ਚਾਹੀਦੀ ਹੈ ਕਿ ਹਰ ਮਾਂ, ਬਾਬਾ ਫਰੀਦ ਜੀ ਦੀ ਮਾਂ ਵਾਂਗ ਆਪਣੇ ਬੱਚਿਆਂ ਦਾ ਪਾਲਣ-ਪੋਸ਼ਣ ਕਰੇ ਅਤੇ ਬਚਪਨ ਤੋਂ ਹੀ ਆਪਣੇ ਬੱਚਿਆਂ ਨੂੰ ਧਾਰਮਿਕ ਸਾਹਿਤ ਨੂੰ ਅਪਨਾਉਣ ਦੀ ਪ੍ਰੇਰਨਾ ਦੇਵੇ। ਜਦ ਬੱਚੇ ਗੁਰਬਾਣੀ ਅਸੂਲਾਂ ਨੂੰ ਆਪਣੇ ਜੀਵਨ ਵਿੱਚ ਅਪਨਾਉਣਗੇ ਤਾਂ ਉਹ ਅਵੱਸ਼ ਆਗਿਆਕਾਰੀ ਬਣਨਗੇ। ਇਸ ਸਮਾਜਿਕ ਤਾਣੇ -ਬਾਣੇ ਦੀ ਪਵਿੱਤਰਤਾ ਨੂੰ ਸਦੀਵੀਂ ਬਣਾਈ ਰੱਖਣ ਲਈ ਜ਼ਰੂਰੀ ਹੈ ਕਿ ਸਮਾਜਿਕ, ਪ੍ਰਸ਼ਾਸਨਿਕ ਅਤੇ ਨਿਆਇਕ ਸੋਚ ਨੂੰ ਗੁਰਮਤਿ ਸਿਧਾਤਾਂ ਅਨੁਸਾਰ ਢਾਲਿਆ ਜਾਵੇ। ਗੁਰਮਤਿ ਵਿੱਚ ਗੰਦੇ ਫੈਸ਼ਨ, ਸ਼ਰਾਬ ਅਤੇ ਹੋਰ ਅਨੇਕਾਂ ਨਸ਼ਿਆਂ ਦਾ ਸਖਤ ਵਿਰੋਧ ਹੈ। ਸਿੱਖ ਧਰਮ ਵਿੱਚ ਔਰਤ ਨੂੰ ਸਮਾਜ ਵਿੱਚ ਬਰਾਬਰੀ ਦੇ ਸਾਰੇ ਹੱਕ ਪ੍ਰਾਪਤ ਹਨ ਅਤੇ ਉਸ ਨੂੰ ਬੱਤੀ ਸੁਲੱਖਣੀ ਹੋਣ ਦਾ ਮਾਣ ਪ੍ਰਾਪਤ ਹੈ। ਔਰਤ ਕਿਸੇ ਦੀ ਮਾਂ, ਕਿਸੇ ਦੀ ਭੈਣ, ਕਿਸੇ ਦੀ ਧੀ ਅਤੇ ਕਿਸੇ ਦੀ ਪਤਨੀ ਹੈ। ਭਾਈ ਗੁਰਦਾਸ ਜੀ ਦੀ ਆਪਣੀ ਵਾਰ 29/11 ਵਿੱਚ ਫੁਰਮਾਉਂਦੇ ਹਨ-

**ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥**

ਇਹ ਰਚਨਾ ਅਪੀਲ ਦੇ ਰੂਪ ਵਿੱਚ ਆਸ਼ੇ ਨਾਲ ਲਿਖੀ ਹੈ ਕਿ ਆਪਣੀ ਸੁੰਦਰ ਵਿਰਾਸਤ ਦੀਆਂ ਕਦਰਾਂ ਕੀਮਤਾਂ ਨੂੰ ਸਦੀਵੀਂ ਬਣਾਈ ਰੱਖਣ ਲਈ ਔਰਤ ਜਾਤਿ ਦਾ ਪੂਰਾ ਸਤਿਕਾਰ ਕੀਤਾ ਜਾਵੇ ਜਿਸ ਨੂੰ ਮਾਂ ਦੇ ਰੂਪ ਵਿੱਚ ਜਗ-ਜਣਨੀ ਹੋਣ ਦਾ ਮਾਣ ਪ੍ਰਾਪਤ ਹੈ।

ਸਾਦਾ ਪਹਿਨਣ, ਸਾਦਾ ਭੋਜਨ,
ਹੈ ਚੰਗੇ ਜੀਵਨ ਦਾ ਦਸਤੂਰ।
ਜਗ ਜਣਨੀ ਦਾ ਆਦਰ ਕਰੀਏ,
ਨਸ਼ਿਆਂ ਤੋਂ ਵੀ ਰਹੀਏ ਦੂਰ।

7589264221

# ਮੁਰਦਿਓ, ਜਾਗੋ

ਹਮਦਰਦਵੀਰ ਨੌਸ਼ਹਰਵੀ

ਇੱਕ, ਮਾਇਆ ਹਉਂ ਦੇ ਗੁਬਾਰੇ ਵਿੱਚ ਹੈ। ਦੂਜਾ ਕਿੱਲਤ-ਗੁਰਬਤ ਦੇ ਅੰਧਿਆਰੇ ਵਿੱਚ ਹੈ। ਏਥੇ ਸਮ-ਜੀਉਂਦਾ ਕੌਣ ਹੈ।

ਕਰੀਬ ਹਰ ਰੋਜ਼ ਹੀ ਇਸ ਦੇਵ ਭੂਮੀ ਉੱਤੇ ਇੱਕ ਆਸਟ੍ਰੇਲੀਆ ਜਾਂ ਕਨੇਡਾ ਉਗਮਦਾ ਅਤੇ ਹਰ ਰੋਜ਼ ਹੀ ਇਸ ਦਾਨਵ ਧਰਤੀ ਉੱਤੇ ਇੱਕ ਕਨੇਡਾ ਜਾਂ ਆਸਟ੍ਰੇਲੀਆ ਬਿਨਸਦਾ ਹੈ।

ਪਤਾ ਹੀ ਨਹੀਂ ਲਗਦਾ ਮਰਿਆ ਕੌਣ ਹੈ ਤੇ ਜੀਉਂਦਾ ਕੌਣ ਹੈ।

ਦੇਰ ਪਹਿਲਾਂ ਮਰੇ ਹੋਏ ਬੰਦੇ ਰੀਕਾਰਡ ਵਿੱਚ ਜੀਉਂਦੇ ਹਨ। ਪ੍ਰਮੋਸ਼ਨ ਵੀ ਲੈਂਦੇ ਹਨ। ਪੈਨਸ਼ਨ ਵੀ ਲੈਂਦੇ ਹਨ। ਰਾਸ਼ਨ ਕਾਰਡ ਵਿੱਚ ਜ਼ਿੰਦਾ ਹਨ। ਸਸਤਾ ਰਾਸ਼ਨ ਵੀ ਲੈਂਦੇ ਹਨ।

ਸਾਲਾਂ ਪਹਿਲਾਂ ਰੱਬ ਨੂੰ ਪਿਆਰੇ ਹੋ ਗਏ ਬੰਦੇ ਵੋਟਾਂ ਵੇਲੇ ਜ਼ਿੰਦਾ ਹੋ ਜਾਂਦੇ ਹਨ। ਸ਼ਰਾਬ ਭੁੱਕੀ ਲੈਂਦੇ ਹਨ। ਵੋਟਾਂ ਪਾਉਂਦੇ ਹਨ।

ਉੱਤਰ ਪ੍ਰਦੇਸ਼ ਵਿੱਚ ਸੱਚੀ ਮੁੱਚੀ ਜੀਉਂਦੇ ਬੰਦੇ ਜਦੋਂ ਵੀ ਕਿੱਧਰੇ ਆਪਣੇ ਹੱਕ ਮੰਗਦੇ ਹਨ, ਕਿਹਾ ਜਾਂਦਾ ਹੈ ਕਿ ਸਾਡੇ ਰੀਕਾਰਡ ਵਿੱਚ ਨਾ ਤੁਸੀਂ ਮਰੇ ਹੋਏ ਹੋ। ਜੇ ਤੁਸੀਂ ਮ੍ਰਿਤਕ ਸਰਟੀਫਿਕੇਟ ਲੈਣਾ ਹੈ ਤਾਂ ਲੈ ਸਕਦੇ ਹੋ। ਪਰ ਉਹ ਜੀਉਂਦੇ ਹੋਣ ਦਾ ਸਰਟੀਫਿਕੇਟ ਲੱਭ ਰਹੇ ਸਨ। ਤੇ ਫੇਰ ਉਨ੍ਹਾਂ 'ਅਖਿਲ ਉੱਤਰ ਪ੍ਰਦੇਸ਼ ਮ੍ਰਿਤਕ ਸੰਘ' ਬਣਾਇਆ। ਥਾਂ-ਥਾਂ ਮਾਰਚ ਕੀਤੇ-ਦੇਖੋ ਅਸੀਂ ਤੁਰ ਸਕਦੇ ਹਾਂ। ਥਾਂ-ਥਾਂ ਨਾਹਰੇ ਲਾਏ-ਦੇਖੋ ਅਸੀਂ ਬੋਲ ਸਕਦੇ ਹਾਂ। ਪਰ ਕੋਈ ਮੰਤਰੀ, ਕੋਈ ਅਫਸਰ ਉਨ੍ਹਾਂ ਦੀ ਗੱਲ ਨਹੀਂ ਸੀ ਸੁਣ ਰਿਹਾ, ਭਲਾ ਮਰੇ ਹੋਏ ਬੰਦਿਆਂ ਦੀ ਗੱਲ ਕੌਣ ਸੁਣਦਾ ਹੈ।

ਪੰਜਾਬ ਵਿੱਚ ਕਰੀਬ ਪੰਜ ਹਜ਼ਾਰ ਨੌਜਵਾਨਾਂ ਨੂੰ ਖਾੜਕੂ ਕਹਿ ਕੇ, ਮੁਕਾਬਲਾ ਵਿਖਾ ਕੇ, ਮਾਰ ਦਿੱਤਾ ਗਿਆ। ਬੇਪਛਾਣ ਕਹਿ ਕੇ ਦਾਹ ਸੰਸਕਾਰ ਕਰ ਦਿੱਤਾ। ਬਾਅਦ ਵਿੱਚ 2097 ਨੌਜਵਾਨਾਂ ਦੀ ਸ਼ਨਾਖਤ ਵੀ ਹੋ ਗਈ। ਪਰ ਅਫਸਰ ਮੰਨਣ ਲਈ ਤਿਆਰ ਹੀ ਨਹੀਂ।

ਮਾਝਾ ਐਕਸ ਸਰਵਿਸਮੈਨ ਕਲਿਆਣ ਸੰਘ ਦੇ ਸੰਚਾਲਕ ਕਰਨਲ ਜੇ.ਐਸ. ਸੰਧੂ ਨੇ ਦਾਅਵਾ ਕੀਤਾ ਹੈ ਕਿ 1994 ਵਿੱਚ ਖਾੜਕੂ ਗੁਰਨਾਮ ਸਿੰਘ ਬੰਡਾਲਾ ਦੀ ਥਾਂ ਸੁਖਪਾਲ ਸਿੰਘ ਕਾਲਾ ਅਫਗਾਨਾ ਨੂੰ ਘਰੋਂ ਚੁੱਕ ਕੇ ਮਾਰ ਦਿੱਤਾ ਗਿਆ ਤੇ ਕਿਹਾ ਗਿਆ ਗੁਰਨਾਮ ਸਿੰਘ ਬੰਡਾਲਾ ਮਾਰਿਆ ਹੈ। ਪੁਲਿਸ ਅਫਸਰ ਨੇ ਬੰਡਾਲਾ ਦੇ ਸਿਰ ਦਾ 25 ਲੱਖ ਰੁਪਏ ਇਨਾਮ ਵੀ ਪ੍ਰਾਪਤ ਕਰ ਲਿਆ। 1992 ਵਿੱਚ ਖਾੜਕੂ ਸੁਖਪਾਲ ਸਿੰਘ ਨੰਗਲੀ ਦੀ ਥਾਂ ਮਾਸੂਮ ਕਿੰਦਰ ਸਿੰਘ ਮਾਰ ਮੁਕਾਇਆ ਤੇ ਕਿਹਾ ਖਾੜਕੂ ਸੁਖਪਾਲ ਸਿੰਘ ਨੰਗਲੀ ਮਾਰ ਦਿੱਤਾ ਗਿਆ ਹੈ। ਪੁਲਿਸ ਅਧਿਕਾਰੀ ਨੇ ਨੰਗਲੀ ਦੇ ਸਿਰ ਦਾ ਇਨਾਮ 5 ਲੱਖ ਰੁਪਏ ਵਸੂਲ ਕਰ ਲਏ ਸਨ। ਏਸੇ ਤਰ੍ਹਾਂ ਹੀ ਖਾੜਕੂ ਜਸਪਾਲ ਸਿੰਘ ਭੱਟੀ ਦੀ ਥਾਂ ਕੋਈ ਹੋ ਬੰਦਾ ਮਾਰ ਦਿੱਤਾ ਗਿਆ ਸੀ। ਇਹ ਖਾੜਕੂ ਕਹਿ ਰਹੇ ਹਨ ਕਿ ਅਸੀਂ ਜੀਉਂਦੇ ਹਾਂ। ਪਰ ਅਫਸਰ ਮੰਨਦੇ ਹੀ ਨਹੀਂ। ਇਨ੍ਹਾਂ ਦੀ ਥਾਂ ਜਿਹੜੇ ਬੰਦੇ ਭੰਗ ਦੇ ਭਾੜੇ ਮਾਰੇ ਗਏ ਉਹ ਕਿਸੇ ਖਾਤੇ ਵਿੱਚ ਨਹੀਂ ਆਏ। ਉੱਚ ਪੁਲਿਸ ਅਫਸਰ ਜੇ.ਪੀ. ਵਿਰਦੀ ਦੀ ਜਾਂਚ ਦੇਰ ਦੀ ਜਾਰੀ ਹੈ ਤੇ ਜਾਰੀ ਰਹੇਗੀ।

ਖਬਰ ਸੀ ਕਿ ਪੰਜਾਬ ਦੇ 9 ਜ਼ਿਲਿਆਂ ਵਿੱਚ 7000 ਮਰੇ ਹੋਏ ਬੰਦੇ ਪੈਨਸ਼ਨ ਲੈ ਰਹੇ ਹਨ ਕਰੀਬ 40% ਸਰਕਾਰੀ ਖਜ਼ਾਨੇ ਨੂੰ 264 ਕਰੋੜ ਰੁਪਏ ਦਾ ਚੂਨਾ। ਇੱਕ ਖਬਰ ਇਹ ਵੀ ਸੀ ਕਿ ਪੰਜਾਬ ਦੇ 10 ਜਿਲਿਆਂ ਵਿੱਚ ਜਾਂਚ ਅਨੁਸਾਰ 39,985 ਅਯੋਗ ਵਿਅਕਤੀ, ਭਾਵ ਬਹੁਤ ਘੱਟ ਉਮਰ ਦੇ ਜਵਾਨੀ ਵਿੱਚ ਹੀ ਸਰਕਾਰੀ ਬੁਢਾਪਾ ਪੈਨਸ਼ਨ ਲੈ ਰਹੇ ਹਨ। 7,776 ਦੀ ਗਿਣਤੀ ਮ੍ਰਿਤਕ ਹਨ। 16,943 ਵਿਅਕਤੀਆਂ ਦਾ ਪਤਾ ਹੀ ਨਹੀਂ। ਪਰ ਪੈਨਸ਼ਨ ਜਾਰੀ ਹੈ। ਇਹ ਨਾ ਸਿਰਫ ਦਸ ਜਿਲਿਆਂ ਵਿਚਲੀ ਜਾਂਚ ਸੀ। ਬਾਕੀ ਦਸ ਜਿਲ੍ਹੇ, ਜਦੋਂ ਉਨ੍ਹਾਂ ਦੀ ਜਾਂਚ ਹੋਈ ਮਰੇ ਹੋਏ ਬੰਦੇ ਮਾਸਕ ਮਹੀਨੇ ਦੀ ਪੈਨਸ਼ਨ ਲੈ ਰਹੇ ਹਨ, ਪਰ ਜੀਉਂਦੇ ਜਾਗਦੇ ਸਭ ਤੋਂ ਵੱਧ ਪੜ੍ਹੇ ਲਿਖੇ ਸੇਵਾ ਮੁਕਤ ਗੈਰ ਸਰਕਾਰੀ ਕਾਲਜ ਪ੍ਰੋਫੈਸਰਾਂ ਨੂੰ ਕੋਈ ਪੈਨਸ਼ਨ ਨਹੀਂ ਮਿਲ ਰਹੀ। ਇੱਕ ਐਮ.ਪੀ. ਦੀ ਮਾਸਕ ਪੈਨਸ਼ਨ 8000 ਤੋਂ ਵਧਾ ਕੇ 20,000 ਰੁਪਏ ਕਰ ਦਿੱਤੀ ਗਈ ਹੈ, ਭਾਵੇਂ ਆਊਟਪੁੱਟ ਜ਼ੀਰੋ ਹੈ। ਕੋਈ ਜਵਾਬਦੇਹੀ ਨਹੀਂ। ਕਿਸ ਸੇਵਾ ਬਦਲੇ ਹੈ ਇਹ ਪੈਨਸ਼ਨ?

ਪ੍ਰਥਮ ਗੁਰੂ, ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ-

ਆਪੀਨੈ ਭੋਗ ਭੋਗਿ ਕੈ, ਹੋਇ ਭਸਮੜਿ ਭਉਰ

ਸਿਧਾਇਆ
ਵਡਾ ਹੋਆ ਦੁਨੀਦਾਰੁ, ਗਲਿ ਸੰਗਲੁ ਘਤਿ
ਚਲਾਇਆ
ਥਾਉ ਨਾ ਹੋਵੀ ਪਉਦੀਈ ਹੁਣਿ ਸੁਣੀਐ ਕਿਆ
ਕੂਆਇਆ
ਮਨਿ ਅੰਧੈ ਜਨਮ ਗਵਾਇਆ।

ਹੇ ਗੁਰ ਜੀ, ਸੁਮਤ ਬਖਸ਼ੋ ਸਰਕਾਰਾਂ ਨੂੰ, ਸਾਰੀ ਉਮਰ ਸੱਚ ਸ਼ਬਦ ਦੀ ਕਿਰਤ ਕੀਤੀ। ਪੜ੍ਹਾਇਆ, ਸਿਖਾਇਆ। ਫੇਰ ਵੀ ਖਾਲੀ ਹਨ੍ਹੇਰਾ ਹੀ ਲੈ ਕੇ ਆਇਆ। ਹੱਥ ਖਾਲੀ। ਕੋਈ ਪੈਨਸ਼ਨ ਨਹੀਂ।

ਜਾਅਲੀ ਬੰਦੇ, ਜਾਅਲੀ ਡਿਗਰੀਆਂ! ਰਾਸ਼ਟਰੀ ਮਾਧਿਅਮ ਸਿੱਖਿਆ ਅਭਿਆਨ ਤਹਿਤ ਰੱਖੇ ਗਏ 45 ਅਧਿਆਪਕ ਜਾਅਲੀ ਡਿਗਰੀਆਂ ਵਾਲੇ ਪਾਏ ਗਏ। 10 ਤੋਂ 15 ਲੱਖ ਰੁਪਏ ਦੀ ਜਾਅਲੀ ਡਿਗਰੀ ਖਰੀਦੀ। ਜਾਅਲੀ ਡਿਗਰੀਆਂ, ਜਾਅਲੀ ਬੰਦੇ! ਜੀਉਂਦੇ ਬੰਦੇ ਕਿੱਥੇ ਗਏ।

ਮੁਰਦਿਓ ਜਾਗੋ!

ਸਕੂਲ ਸਿੱਖਿਆ ਬੋਰਡ ਦੇ ਦਸਵੀਂ ਦੇ ਇਮਤਿਹਾਨ ਵਿੱਚ 180 ਵਿਦਿਆਰਥੀ ਪਕੜੇ ਗਏ, ਜਿਨ੍ਹਾਂ ਪਾਸ 8ਵੀਂ ਪਾਸ ਦੇ ਜਾਅਲੀ ਸਰਟੀਫਿਕੇਟ ਸਨ। ਇਹ ਜਾਅਲੀ ਸਰਟੀਫਿਕੇਟ ਵੱਖ-ਵੱਖ ਸਕੂਲਾਂ ਦੇ ਪ੍ਰਿੰਸੀਪਲਾਂ, ਹੈਡਮਾਸਟਰਾਂ ਦੁਆਰਾ ਪਰਦਾਨ ਕੀਤੇ ਗਏ ਸਨ। ਸੋਚੋ, ਇਨ੍ਹਾਂ ਸਕੂਲ ਮੁਖੀਆਂ ਦੇ ਕਿਰਦਾਰ ਬਾਰੇ। ਕੱਲ ਦੇ ਆਗੂ ਵਿਦਿਆਰਥੀਆਂ ਦੀ ਅੰਨ੍ਹੀ ਨਜ਼ਰ ਬਾਰੇ। ਭਵਿੱਖ ਤਾਂ ਕੋਈ ਬਚਿਆ ਹੀ ਨਾ। ਸੁਬੰਦਾ ਤਾਂ ਕੋਈ ਬਚਿਆ ਹੀ ਨਾ।

ਸ਼ੇਖ ਫਰੀਦ ਜੀ ਸਾਡੀ ਅਗਵਾਈ ਕਰਦੇ ਹਨ-

ਫਰੀਦ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ
ਛਪੜਿ ਢੂੰਢੈ ਕਿਆ ਹੋਵੈ ਚਿਕੜ ਡੁਬੈ ਹਥੁ।

ਹੈ ਕੋਈ ਥਾਂ ਜਿਥੇ ਚਿੱਕੜ ਨਾ ਹੋਵੇ। ਹੈ ਕੋਈ ਮੁਕਾਮ ਜਿੱਥੇ ਜਾਗਦੇ ਬੰਦੇ ਰਹਿੰਦੇ ਹੋਣ।

ਲੀਡਰਾਂ, ਅਫਸਰਾਂ, ਦਲਾਲਾਂ, ਮੰਤਰੀਆਂ ਦੇ ਚੁਫੇਰੇ ਤਾਂ ਚਾਰ-ਚਾਰ ਤਹਿਆਂ ਵਾਲੀ ਸੁਰੱਖਿਆ ਹੁੰਦੀ ਹੈ-ਐਕਸ, ਵਾਈ, ਜੈਡ, ਜੈਡ ਪਲੱਸ। ਦੱਬੇ ਨਪੀੜੇ ਗਮਜ਼ਦਾ ਲੋਕ ਆਗੂਆਂ ਦੇ ਪੁਤਲੇ ਬਣਾ ਕੇ ਚੌਹਾਰੇ ਵਿੱਚ ਸਾੜਦੇ ਹਨ। ਜੁੱਤੀਆਂ ਮਾਰਦੇ ਹਨ। ਆਪਣੇ ਉਬਾਲ ਉਤਾਰਦੇ ਹਨ। ਪੁਤਲੇ ਨੂੰ ਅਸਲ ਮਨੁੱਖ ਸਮਝ ਲੈਂਦੇ ਹਨ।

ਫੌਜੀ, ਪੁਲਿਸ ਵਾਲੇ, ਚੀਥੜਿਆਂ ਦੇ ਬਣੇ ਡੰਮੀ ਮਨੁੱਖ ਦੇ ਟਾਰਗਟ ਉੱਤੇ ਨਿਸ਼ਾਨਾ ਸਾਧਦੇ ਹਨ। ਸਿਖਲਾਈ ਲੈਂਦੇ ਹਨ। ਨਿਸ਼ਾਨਾ ਅਕਸਰ ਟਾਰਗਟ ਦੇ ਆਸੇ ਪਾਸੇ ਲੱਗਦਾ। ਪਰ ਸਿਖਲਾਈ ਤੋਂ ਬਾਅਦ ਨਿਸ਼ਾਨਾ ਠੀਕ ਦੁੱਖੀ ਮੁਜ਼ਾਹਰਾਕਾਰਾਂ ਦੇ ਹਿੱਕ ਵਿੱਚ ਲੱਗਦਾ ਹੈ।

ਮੱਕੀ, ਜਵਾਰ, ਬਾਜਰੇ ਦੀ ਰਾਖੀ ਲਈ ਡਰਨਾ ਖੜਾ ਕੀਤਾ ਸੀ। ਲੰਮਾ, ਕੱਦ, ਕਾਲੇ ਕੱਪੜੇ, ਸਿਰ ਉੱਤੇ ਮੂਧੀ ਕਾਲੀ ਤੌੜੀ। ਕਾਂ, ਤੋਤੇ ਡਰਦੇ ਸਨ। ਸਿੱਟੇ, ਛੱਲੀਆਂ ਨੂੰ ਚੁੰਝਾਂ ਨਹੀਂ ਸਨ ਮਾਰਦੇ। ਹੁਣ ਕਾਂ, ਤੋਤੇ, ਅਸਲੀ ਮਨੁੱਖ ਤੋਂ ਵੀ ਨਹੀਂ ਡਰਦੇ। ਪਰ ਅਸਲੀ ਮਨੁੱਖ ਹੈ ਕਿੱਥੇ? ਫੋਕੇ ਡਰਨੇ ਹੀ ਤਾਂ ਹਨ।

ਕਿਰਤੀ ਹੱਥ ਪੱਥਰ ਘੜ-ਘੜ ਭਗਵਾਨ ਬਣਾਉਂਦੇ ਹਨ। ਬੰਦੇ ਸਿੱਲੇ ਪੱਥਰਾਂ ਉੱਤੇ ਭਗਤ ਭਗਵਾਨ ਦੀ ਪੂਜਾ ਕਰਨ ਆਉਂਦੇ ਹਨ-

ਭਗਤ ਨਾਮਦੇਵ ਜੀ ਫਰਮਾਉਂਦੇ ਹਨ-

ਏਕੈ ਪਾਥਰ ਕੀਜੈ ਭਾਓ। ਦੂਜੈ ਪਾਥਰ ਧਰੀਐ ਪਾਓ।

ਪਰ ਭਗਵਾਨ ਦੇ ਮਨੁੱਖੀ ਰੂਪ ਦੀ ਪੂਜਾ ਕੌਣ ਕਰੇਗਾ।

ਲੀਡਰ ਸਰਕਾਰੀ ਖਜ਼ਾਨੇ ਵਿਚੋਂ ਰੁਪਇਆ ਖਰਚ ਕੇ ਆਪਣੀ ਜਾਤ ਗੁਰੂਆਂ ਦੇ ਬੁੱਤ ਬਣਾਉਂਦੇ ਹਨ। ਜੀਉਂਦੇ ਜੀ ਆਪਣੇ ਵੀ ਬੁੱਤ ਬਣਾਉਂਦੇ ਹਨ।

ਹਰ ਬੁੱਤ ਨਾਲ ਮਾਇਆ ਭਰਿਆ ਝੋਲਾ ਜ਼ਰੂਰ ਲਟਕਾਉਂਦੇ ਹਨ। ਅਮਰ ਹੋਣ ਦੀ ਲਾਲਸਾ। ਬੁੱਤ ਬਣਾਉਂਦੇ ਹਨ ਤੇ ਫੇਰ ਬੁੱਤਾਂ ਦੀ ਰਾਖੀ ਲਈ ਸੁਰੱਖਿਆ ਗਾਰਡ ਬੈਠਾਉਂਦੇ ਹਨ। ਜੀਉਂਦੇ ਮਨੁੱਖ ਰੋਜ਼ ਲਾਸ਼ਾਂ ਬਣਦੇ ਹਨ।

ਬੁੱਤੋ ਜਾਗੋ!

ਪੱਥਰਾਂ ਵਿੱਚ ਘਿਰਿਆ ਬਰਫ ਦਾ ਸ਼ਿਵਲਿੰਗ ਪਿਘਲ ਰਿਹਾ ਹੈ। ਲੱਖਾਂ ਸਾਹਾਂ ਦੀ ਹਵਾੜ। ਫਿਕਰ ਹੈ ਕਿ ਬਾਬਾ ਬਰਫਾਨੀ ਵਕਤ ਤੋਂ ਪਹਿਲਾਂ ਹੀ ਪਿਘਲ ਰਿਹਾ ਹੈ। ਹਰ ਸਾਲ ਪੱਥਰ ਵਰਗੀਆਂ ਸੁੱਕੀਆਂ ਛਾਤੀਆਂ ਨੂੰ ਚੂੰਡਦੇ ਕਮਜ਼ੋਰ ਮਾਵਾਂ ਦੇ 10 ਲੱਖ ਕੁਪੋਸ਼ਣ ਦੇ ਸ਼ਿਕਾਰ ਬੱਚੇ ਮਰ ਜਾਂਦੇ ਹਨ। ਪੱਥਰਾਂ ਦੀ ਜੂਨੇ ਪੈ ਜਾਂਦੇ ਹਨ।

ਦੇਵੀ ਦੇ ਦਰਸ਼ਨਾਂ ਲਈ ਲੰਮੀ ਲਾਈਨ ਵਿੱਚ ਲੱਗੀ ਇੱਕ ਬੁੱਢੀ ਔਰਤ ਚਾਣਚੱਕ ਰੋਣ ਲਈ, ਰੌਲਾ ਪਾਉਣ ਲੱਗੀ-ਮੇਰੇ ਕੰਨਾਂ ਦੀਆਂ ਵਾਲੀਆਂ ਕਿਸੇ ਨੇ ਖਿੱਚ ਲਈਆਂ, ਮੇਰੇ ਕੰਨਾਂ ਦੀਆਂ ਸੁੱਕੀਆਂ ਕਰੂੰਬਲਾਂ ਵੀ ਨਾਲ ਹੀ ਗਈਆਂ।

ਭੀੜ ਵਿਚੋਂ ਕਿਸੇ ਨੇ ਕਿਹਾ-ਮਾਈ ਤੂੰ ਆਪਣੀਆਂ ਵਾਲੀਆਂ ਨੂੰ ਰੋਂਦੀ ਏਂ। ਵਾਲੀਆਂ ਦੇਵੀ ਨੂੰ ਚੜ੍ਹਾਵਾ ਸਮਝ। ਦੇਵੀ ਮਾਤਾ ਦੀਆਂ ਆਪਣੀਆਂ ਅਸਲੀ ਸੋਨੇ ਦੀਆਂ ਵਾਲੀਆਂ ਵੀ ਗਾਇਬ ਹਨ। ਕੋਈ ਭਗਤ ਅਸਲੀ ਸੋਨੇ ਦੀਆਂ ਵਾਲੀਆਂ ਉਤਾਰ ਕੇ ਨਕਲੀ ਸੋਨੇ ਦੀਆਂ ਵਾਲੀਆਂ

ਕੰਨੀਂ ਪਾ ਗਿਆ ਹੈ। ਹੈ ਨਾ, ਹਨ੍ਹੇਰ!

ਸਾਈਕਲ ਸਵਾਰ ਬਜ਼ੁਰਗ ਨੂੰ ਬਚਾਉਂਦਾ ਬਚਾਉਂਦਾ, ਸਕੂਟਰ ਚਾਲਕ ਭੀੜੀ ਸੜਕ ਦੇ ਵਿਚਾਲੇ ਖੜੀ ਅਵਾਰਾ ਗਾਂ ਵਿੱਚ ਜਾ ਵੱਜਾ, ਸੜਕ ਉੱਤੇ ਵੱਜ ਕੇ ਉਸ ਦਾ ਸਿਰ ਫੱਟ ਗਿਆ। ਗਾਂ ਵੀ ਜ਼ਖਮੀ ਹੋ ਗਈ। ਮਿੰਨੀ ਟਰੱਕ ਲਿਆਂਦਾ ਗਿਆ। ਗਾਂ ਹਸਪਤਾਲ ਪਹੁੰਚਾਈ ਗਈ। ਬੰਦਾ ਉੱਥੇ ਹੀ ਪਿਆ ਮਰ ਗਿਆ।

ਹਲਕਿਆਂ ਕੁੱਤਾ, ਭੂਤਰਿਆ ਬਾਂਦਰ, ਬੰਦੇ ਨੂੰ ਵੱਢਦਾ ਹੈ। ਬਾਂਦਰ, ਕੁੱਤੇ ਨੂੰ ਕੋਈ ਸਜ਼ਾ ਨਹੀਂ ਮਿਲਦੀ। ਜੇ ਬੰਦਾ ਬਾਂਦਰ ਜਾਂ ਕੁੱਤੇ ਨੂੰ ਵੱਢ ਲਵੇ, ਤਾਂ ਤੁਰੰਤ ਕੇਸ ਦਰਜ ਹੁੰਦਾ ਹੈ। ਸਜ਼ਾ ਮਿਲਦੀ ਹੈ।

ਮੁਰਦਿਓ ਜਾਗੋ!

ਇਕ ਵੱਡੇ ਸਰਕਾਰੀ ਸਕੂਲ ਦਾ ਨਵਾਂ ਪ੍ਰਿੰਸੀਪਲ ਆਇਆ। ਦਫਤਰ ਨੂੰ ਗਊ ਮੂਤਰ ਨਾਲ ਧੋ ਕੇ ਸ਼ੁੱਧ ਕੀਤਾ ਗਿਆ, ਰਜਿਸਟਰਾਂ ਅਲਮਾਰੀਆਂ ਵਿੱਚ ਗਊ ਮੂਤਰ ਦੇ ਕਤਰੇ ਤਰੌਂਕੇ ਗਏ। ਸ਼ੁੱਧੀਕਰਨ ਜ਼ਰੂਰੀ ਸੀ। ਪਿਛਲਾ ਹੈੱਡਮਾਸਟਰ ਅਛੂਤ ਸੀ।

ਇਸ ਸਾਲ ਸਰਕਾਰੀ ਗੁਦਾਮਾਂ ਵਿੱਚ ਪਿਆ 10,688 ਟਨ ਅਨਾਜ ਗਲਿਆ ਸੜਿਆ ਮਿਲਿਆ-ਏਨਾ ਕੁ ਅਨਾਜ ਬਾਹਰ ਨੰਗੇ ਆਸਮਾਨ ਹੇਠ ਪਿਆ ਗਲ ਸੜ ਗਿਆ। ਅੰਦਰ ਚੂਹੇ ਤੇ ਬਾਹਰ ਕਬੂਤਰ। ਭੁੱਖੇ ਪੇਟ ਉਡੀਕਦੇ ਰਹੇ।

ਫਿਰੋਜ਼ਪੁਰ ਦੇ ਇੱਕ ਨਿੱਜੀ ਗੁਦਾਮ ਵਿੱਚ ਸਟੋਰ ਕੀਤੀਆਂ ਕਣਕ ਦੀਆਂ ਚਾਰ ਲੱਖ ਬੋਰੀਆਂ, ਹੋਰ ਪ੍ਰਾਂਤਾਂ ਨੂੰ ਭੇਜੀਆਂ ਜਾ ਰਹੀਆਂ ਸਨ। ਬੋਰੀਆਂ ਦਾ ਤੋਲ ਵੱਧ ਸੀ। ਵਿੱਚ ਮਿੱਟੀ ਤੇ ਰੇਤ ਭਰੀ ਗਈ ਸੀ। ਕਣਕ ਦੇ ਨਾਲ ਗਿਟਕਾਂ ਤੇ ਛਿਲਕੇ ਪੀਸੇ ਜਾਂਦੇ ਹਨ, ਚੱਲ ਜਾਂਦਾ ਹੈ। ਮਿਲਾਵਟ ਦਾ ਰਾਜ। ਪਰ ਬਿਨਾ ਆਟੇ ਦੀ ਮਿਲਾਵਟ ਤੋਂ ਨਿਰੀ ਮਿੱਟੀ। ਆਗੂ ਕਹਿੰਦਾ ਹੈ। ਇਸ ਘਪਲੇ ਉੱਤੇ ਮਿੱਟੀ ਪਾਓ ਜੀ।

ਮਿੱਟੀ ਤੇ ਰੇਤ ਦਾ ਮਨੁੱਖ।

ਫਿਕਸਡ ਕਰਿਕਟ ਖਿਡਾਰੀ ਹਾਰਨ ਲਈ ਖੇਡਦਾ ਹੈ। ਹਾਰਨ ਉੱਤੇ ਉਸ ਨੂੰ ਮੋਟੀ ਰਾਸ਼ੀ ਮਿਲਦੀ ਹੈ। ਮੀਡੀਆ ਦੇ ਮਾਰੇ ਲੱਖਾਂ ਦਰਸ਼ਕ ਹਾਰਦੇ ਹਨ-ਪਰ ਉਨ੍ਹਾਂ ਨੂੰ ਪਤਾ ਵੀ ਨਹੀਂ ਲੱਗਦਾ।

ਮੁਰਦਿਓ, ਜਾਗੋ।

ਕਵਿਤਾ ਭਵਨ, ਮਾਛੀਵਾੜਾ ਰੋਡ, ਸਮਰਾਲਾ
9463808687

# ਕਵਿਤਾ

ਡਾ. ਗੁਰਮੀਤ ਸਿੰਘ ਬਰਸਾਲ

ਅਸੀਂ ਬੁਰਿਆਈ ਨਾਲ ਲੜਨਾ ਸੀ,
ਪਰ ਬੁਰਿਆਂ ਦੇ ਨਾਲ ਖਹਿ ਗਏ ਹਾਂ।
ਅਸੀਂ ਬਾਹਰਲਿਆਂ ਨੂੰ ਜਿੱਤਦੇ ਰਹੇ,
ਪਰ ਅੰਦਰਲਿਆਂ ਤੋਂ ਢਹਿ ਗਏ ਹਾਂ।
ਸਾਨੂੰ ਮਜ਼ਹਬੀ ਭੰਵਰ 'ਚੋਂ ਨਿਕਲਣ ਦਾ,
ਗੁਰੂ ਨਾਨਕ ਰਸਤਾ ਦੱਸਿਆ ਸੀ।
ਅਸੀਂ ਨਿਆਰੇ ਰਸਤੇ ਨੂੰ ਛੱਡਕੇ,
ਮੁੜ ਬਹਿਣਾ ਦੇ ਵਿੱਚ ਬਹਿ ਗਏ ਹਾਂ।
ਸੱਚ-ਧਰਮ ਦੇ ਪਹੀਏ ਦੋ ਹੁੰਦੇ,
ਇਕ ਗਿਆਨ ਤੇ ਦੂਜਾ ਸ਼ਰਧਾ ਦਾ।
ਅਸੀਂ ਅੰਧਵਿਸ਼ਵਾਸੀ ਸ਼ਰਧਾ ਦੇ,
ਅਲਵਿਦਾ ਗਿਆਨ ਨੂੰ ਕਹਿ ਗਏ ਹਾਂ।
ਸਾਨੂੰ ਰੋਜ਼ੀ ਦੇ ਲਈ ਗੁਰਬਾਣੀ,
ਸੁਕਿਰਤ ਕਰਨ ਲਈ ਕਹਿੰਦੀ ਹੈ।
ਸਾਡੀ ਮਿਹਨਤ ਖਾਧੀ ਜੋਕਾਂ ਨੇ,
ਅਸੀਂ ਕਿਸਮਤ ਕਹਿ ਕੇ ਸਹਿ ਗਏ ਹਾਂ।
ਗੁਰੂ ਨਾਨਕ ਨੇ ਉਪਦੇਸ਼ ਲਿਖੇ,
ਜੀਵਨ ਵਿੱਚ ਧਾਰਨ ਕਰਨੇ ਲਈ।
ਅਸੀਂ ਗੁਰ-ਸਿੱਖਿਆ ਨੂੰ ਭੁੱਲਕੇ ਤੇ,
ਪੂਜਾ ਦੇ ਰਸਤੇ ਪੈ ਗਏ ਹਾਂ।
ਉਸ ਇਕ ਉਂਗਲ ਚੁੱਕ ਦੱਸਿਆ ਸੀ,
ਬ੍ਰਹਿਮੰਡ ਦਾ ਕਰਤਾ ਇੱਕੋ ਹੈ।
ਅਸੀਂ ਗੱਲ ਸਮਝਣ ਦੀ ਥਾਵੇਂ ਤਾਂ,
ਉਂਗਲ ਹੀ ਪੂਜਣ ਡਹਿ ਗਏ ਹਾਂ।
ਕੁਦਰਤ ਦੇ ਗੁੱਝੇ ਨਿਯਮਾਂ ਨੂੰ,
ਉਸ ਹੁਕਮ ਸਾਹਿਬ ਦਾ ਆਖਿਆ ਸੀ।
ਅਸੀਂ ਰਮਜ਼ਾਂ ਸਮਝਣ ਜੋਗੇ ਨਾ,
ਸ਼ਬਦਾਂ ਵਿੱਚ ਫਸਕੇ ਰਹਿ ਗਏ ਹਾਂ

gsbarsal@gmail.com

# ਵਿਖਾਵਾ ਕਰਨ ਤੋਂ ਸੰਕੋਚ ਕਰੋ!

ਅੱਜ ਵਿਖਾਵੇ ਦਾ ਯੁੱਗ ਹੈ। ਅਸੀਂ ਦਾਨ-ਪੁੰਨ ਕਰਨ ਲਈ ਵੀ ਵਿਖਾਵਾ ਕਰਦੇ ਹਾਂ। ਗੁਰਦੁਆਰਿਆਂ, ਮੰਦਰਾਂ ਵਿੱਚ ਜਦੋਂ ਅਸੀਂ ਪੱਖੇ ਜਾਂ ਕਮਰੇ ਦੀ ਸੇਵਾ ਕਰਦੇ ਹਾਂ ਤਾਂ ਉਸ ਉੱਪਰ ਆਪਣਾ ਨਾਮ ਲਿਖਵਾ ਕੇ ਵਿਖਾਵਾ ਕਰਦੇ ਹਾਂ ਤਾਂ ਕਿ ਆਮ ਲੋਕਾਂ ਨੂੰ ਪਤਾ ਲੱਗੇ ਕਿ ਅਸੀਂ ਗੁਰਦੁਆਰੇ, ਮੰਦਰ ਵਿੱਚ ਸੇਵਾ ਕੀਤੀ ਹੈ। ਬਹੁਤ ਸਾਰੇ ਲੋਕ ਕੁਝ ਵੀ ਕਰਨ ਤੋਂ ਪਹਿਲਾਂ ਇਸ ਬਾਰੇ ਵਿਖਾਵਾ ਕਰਨ ਦਾ ਉਪਰਾਲਾ ਕਰਦੇ ਹਨ। ਅਜਿਹੇ ਵੀ ਕੁਝ ਲੋਕ ਹਨ ਜਿਹੜੇ ਕੰਮ ਤਾਂ ਭਾਵੇਂ ਆਨੇ ਦਾ ਵੀ ਨਾ ਕਰਨ ਪਰ ਜਦੋਂ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਪ੍ਰੋਗਰਾਮ ਨੂੰ ਅਖਬਾਰਾਂ, ਟੀ.ਵੀ. ਚੈਨਲਾਂ 'ਤੇ ਦਿੱਤਾ ਜਾਣਾ ਹੈ ਤਾਂ ਉਹ ਬਿਨਾਂ ਬੁਲਾਏ ਹੀ ਆਪਣੀ ਫੋਟੋ ਖਿਚਵਾਉਣ ਲਈ ਸਾਰਿਆਂ ਤੋਂ ਅੱਗੇ ਹੋ ਕੇ ਖੜ੍ਹਦੇ ਹਨ ਤਾਂ ਕਿ ਦੇਖਣ ਵਾਲੇ ਵੀ ਇਹ ਸੋਚਣ ਕਿ ਇਹ ਹੀ ਸਾਰੇ ਪ੍ਰੋਗਰਾਮ ਦਾ ਮੁਖੀ ਹੈ।

ਕਈ ਲੋਕ ਤਾਂ ਲੰਗਰ ਵਿੱਚ ਜੂਠੇ ਬਰਤਨ ਮਾਂਜਣ ਜਾਂ ਲੰਗਰ ਛਕਾਉਣ ਦੀ ਸੇਵਾ ਕਰਦਿਆਂ ਦੀਆਂ ਫੋਟੋਆਂ ਖਿਚਵਾ ਕੇ ਅਗਲੇ ਦਿਨ ਛਪ ਰਹੀਆਂ ਅਖਬਾਰਾਂ ਵਿੱਚ ਲਗਾਉਂਦੇ ਹਨ। ਵਿਖਾਵਾ ਅਸੀਂ ਜ਼ਿਆਦਾ ਕਰਦੇ ਹਾਂ ਤੇ ਸੇਵਾ ਘੱਟ। ਗੁਰਦੁਆਰੇ, ਮੰਦਰ ਵਿੱਚ ਕੀਤੀ ਸੇਵਾ ਜਾਂ ਲੰਗਰ ਲਾ ਕੇ ਵਿਖਾਵਾ ਕਰਨਾ ਠੀਕ ਨਹੀਂ। ਪਰਮਾਤਮਾ ਸਭ ਦੇ ਦਿਲਾਂ ਦੀਆਂ ਜਾਣਦਾ ਹੈ। ਕਈ ਸਮਾਜਿਕ ਕਾਰਜ ਕਰਤਾ ਤਾਂ ਵਿਖਾਵੇ ਅਤੇ ਸ਼ੋਸ਼ੇਬਾਜ਼ੀ ਦੇ ਆਸਰੇ ਹੀ ਆਪਣੀ ਚੰਗੀ ਪੈਂਠ ਬਣਾ ਕੇ ਲੋਕਾਂ ਵਿੱਚ ਵਿਚਰਦੇ ਹਨ।

ਅਸੀਂ ਆਮ ਤੌਰ 'ਤੇ ਦੇਖਦੇ ਹਾਂ ਕਿ ਕਈ ਲੋਕ ਜਿਉਂਦੇ ਜੀਅ ਤਾਂ ਆਪਣੇ ਬਜ਼ੁਰਗਾਂ ਦੀ ਸੇਵਾ ਨਹੀਂ ਕਰਦੇ ਪਰ ਜਦੋਂ ਬਜ਼ੁਰਗ ਇਸ ਫਾਨੀ ਸੰਸਾਰ ਤੋਂ ਚਲੇ ਜਾਂਦੇ ਹਨ ਤਾਂ ਉਨ੍ਹਾਂ ਦੇ ਭੋਗ ਤੋਂ ਪਹਿਲਾਂ ਅਖਬਾਰਾਂ ਵਿੱਚ ਵੱਡੇ-ਵੱਡੇ ਇਸ਼ਤਿਹਾਰ ਛਪਵਾਏ ਜਾਂਦੇ ਹਨ ਅਤੇ ਭੋਗ ਸਮੇਂ ਵੱਖ-ਵੱਖ ਤਰ੍ਹਾਂ ਦੇ ਪਕਵਾਨ ਬਣਾ ਕੇ ਸੇਵਾ ਕੀਤੀ ਜਾਂਦੀ ਹੈ ਤਾਂ ਕਿ ਸੰਗਤ ਨੂੰ ਪਤਾ ਲੱਗੇ ਕਿ ਇਸ ਦਾ ਆਪਣੇ ਬਜ਼ੁਰਗਾਂ ਪ੍ਰਤੀ ਕਿੰਨਾ ਲਗਾਵ ਸੀ। ਇਹ ਵਿਖਾਵਾ ਹੀ ਤਾਂ ਹੈ।

ਕਈ ਲੋਕ ਸਕੂਲ ਨੂੰ ਵੀ ਪੱਖੇ, ਦਰੀਆਂ, ਟਾਟ, ਫਰਨੀਚਰ ਦਾਨ ਕਰਨ ਸਮੇਂ ਵੀ ਆਪਣੀਆਂ ਫੋਟੋਆਂ ਖਿਚਵਾ ਕੇ ਟੀ.ਵੀ. ਤੇ ਅਖਬਾਰਾਂ ਵਿੱਚ ਛਪਵਾਉਂਦੇ ਹਨ ਤਾਂ ਕਿ ਆਮ ਲੋਕਾਂ ਨੂੰ ਪਤਾ ਲੱਗੇ ਕਿ ਇਹ ਬੜਾ ਵੱਡਾ ਦਾਨੀ ਹੈ। ਦਾਨ ਕਰਨਾ, ਸੇਵਾ ਕਰਨੀ ਚੰਗੀ ਗੱਲ ਹੈ ਪਰ ਵਿਖਾਵਾ ਕਰਨਾ ਠੀਕ ਨਹੀਂ ਹੈ। ਵਿਖਾਵਾ ਕਰਕੇ ਦਾਨ-ਪੁੰਨ ਕਰਨਾ, ਸੇਵਾ ਕਰਨੀ ਕਿੰਨੀ ਕੁ ਉਚਿਤ ਹੈ। ਪ੍ਰਮਾਤਮਾ ਦੇ ਦਰ ਤੇ ਉਹ ਹੀ ਸੇਵਾ ਕਬੂਲ ਹੁੰਦੀ ਹੈ ਜੋ ਪ੍ਰੇਮ, ਪਿਆਰ ਅਤੇ ਸ਼ਰਧਾ ਨਾਲ ਕੀਤੀ ਜਾਵੇ। ਦਾਨ ਕੀਤਾ ਉਹੀ ਸਫਲ ਹੈ ਜਿਸ ਵਿੱਚ ਹਉਮੈਂ, ਹੰਕਾਰ ਨਾ ਹੋਵੇ। ਅਸੀਂ ਦੇਖਦੇ ਵੀ ਹਾਂ ਤੇ ਸੁਣਦੇ ਵੀ ਹਾਂ ਕਿ ਫਲਾਣਾ ਬੜਾ ਦਾਨੀ ਹੈ, ਉਸ ਨੇ ਬੜੀ ਸੇਵਾ ਕੀਤੀ ਹੈ। ਉਹ ਜੇਕਰ ਧਨ ਦੀ ਸੇਵਾ ਕਰਦਾ ਹੈ ਤਾਂ ਉਹ ਉਸ ਦੀ ਪਹੁੰਚ ਵਿੱਚ ਸੀ। ਗਰੀਬ ਲੋਕ ਹੱਥੀਂ ਸੇਵਾ (ਭਾਂਡੇ ਮਾਂਜਣ, ਜੋੜੇ ਝਾੜਨ, ਸਬਜ਼ੀਆਂ ਕੱਟਣ, ਪ੍ਰਸ਼ਾਦੇ ਪਕਾਉਣ, ਲੰਗਰ ਹਾਲ ਦੀ ਸਾਫ਼-ਸਫ਼ਾਈ) ਕਰਕੇ ਹੀ ਪ੍ਰਸੰਨ ਹੁੰਦੇ ਹਨ, ਮਾਇਆ ਦਾਨ ਕਰਨਾ ਉਨ੍ਹਾਂ ਦੀ ਪਹੁੰਚ ਤੋਂ ਪਰ੍ਹੇ ਹੈ। ਉਹ ਸੇਵਾ ਕਰਕੇ ਕੋਈ ਵਿਖਾਵਾ ਨਹੀਂ ਕਰਦੇ , ਉਹ ਤਾਂ ਮਨ ਦੀ ਸ਼ਾਂਤੀ ਲਈ ਸੇਵਾ ਕਰਦੇ ਹਨ। ਕੀਰਤਨ-ਦਰਬਾਰਾਂ, ਧਾਰਮਿਕ ਸਮਾਗਮਾਂ ਅਤੇ ਨਗਰ ਕੀਰਤਨ ਦੌਰਾਨ ਲੰਗਰ ਲਗਾ ਕੇ ਸੇਵਾ ਵਿਖਾਵੇ ਦੇ ਤੌਰ 'ਤੇ ਕਦੇ ਨਾ ਕਰੋ। ਨਾ ਹੀ ਮਨ ਵਿੱਚ ਹਉਮੈਂ, ਹੰਕਾਰ ਹੋਵੇ ਕਿ ਮੈਂ ਲੰਗਰ ਦੀ ਸੇਵਾ ਕੀਤੀ ਹੈ। ਗਲੀ-ਗੁਆਂਢ, ਰਿਸ਼ਤੇ ਦਾਰ, ਦੋਸਤ-ਮਿੱਤਰ ਸਭ ਵਿੱਚੋਂ ਜੇਕਰ ਅਸੀਂ ਕਿਸੇ ਨੇ ਕਾਰ, ਫਰਿੱਜ, ਸਕੂਟਰ, ਮੋਟਰ ਸਾਈਕਲ, ਟੀ.ਵੀ., ਲੈਪਟਾਪ ਜਾਂ ਹੋਰ ਘਰੇਲੂ ਸਾਮਾਨ ਵਰਤੋਂ ਲਈ ਨਵਾਂ ਲਿਆ ਹੋਵੇ ਤਾਂ ਉਸ ਨੂੰ ਵਾਰ-ਵਾਰ ਦਿਖਾ ਕੇ ਵਿਖਾਵਾ ਕਰਦੇ ਹਾਂ। 'ਇਹ' ਲੋਕਾਂ ਨੂੰ ਜਾਂ ਦੋਸਤਾਂ-ਮਿੱਤਰਾਂ ਨੂੰ ਦਿਖਾ ਕੇ ਵਿਖਾਵਾ ਕਰਨਾ ਕਿੰਨਾ ਕੁ ਉੱਚਿਤ ਹੈ।

ਅੱਜ ਵਿਖਾਵਾ ਅਸੀਂ ਹੱਦ ਤੋਂ ਵੀ ਜ਼ਿਆਦਾ ਕਰਦੇ ਹਾਂ। ਜੇਕਰ ਗੁਰਦੁਆਰੇ, ਮੰਦਰ ਵਿੱਚ ਲੰਗਰ ਜਾਂ ਅਰਦਾਸ ਲਈ ਮਾਇਆ ਦੀ ਪਰਚੀ ਕਟਵਾਉਣੀ ਹੈ ਤਾਂ ਉਹ ਵੀ ਨੋਟ (ਰੁਪਏ) ਖੋਲ੍ਹ ਕੇ ਦਿੰਦੇ ਹਾਂ ਤਾਂ ਕਿ ਸੰਗਤਾਂ ਨੂੰ ਪਤਾ ਲੱਗੇ ਕਿ ਇਸ ਨੇ ਇੰਨੇ ਰੁਪਏ ਦੀ ਪਰਚੀ ਕਟਵਾਈ ਹੈ। ਵਿਖਾਵਾ ਕਰਕੇ ਕੀਤਾ ਦਾਨ ਪੁੰਨ ਸਫਲ ਨਹੀਂ ਹੁੰਦਾ। ਸਾਡੇ ਮਨ ਨੂੰ ਜ਼ਰੂਰ ਵਿਖਾਵਾ ਕਰਨ ਦੀ ਆਦਤ ਬਣ ਗਈ ਹੈ। ਜਿੰਨਾ ਕਿੰਨਾ ਹੋ ਸਕੇ, ਵਿਖਾਵਾ ਕਰਨ ਤੋਂ ਸੰਕੋਚ ਕਰੋ।

ਕਰਨੈਲ ਸਿੰਘ ਐਮ.ਏ

ਲੁਧਿਆਣਾ।

# ਵਿਚਾਰ ਆਪੋ ਆਪਣਾ

*ਮਾਸਟਰ ਸੁਖਦੇਵ ਸਿੰਘ ਜਾਚਕ*

"ਹੁਣ ਸਮਾਂ ਆ ਗਿਆ ਹੈ ਸਾਰੀਆਂ ਬੀਬੀਆਂ (5 ਸਾਲਾਂ ਤੋਂ) ਹੀ ਅੰਮ੍ਰਿਤ ਛਕ ਕੇ ਸ਼ਸਤਰ ਧਾਰੀ ਹੋਣ ਦਾ।

ਮੁਗਲ ਸ਼ਾਸਨ ਕਾਲ ਸਮੇਂ ਲੋਕਾਂ ਦੀ ਹਾਲਤ ਬਹੁਤ ਹੀ ਪਤਲੀ ਪੈ ਚੁੱਕੀ ਸੀ। ਬਹੁਤ ਸਾਰੇ ਮਜ਼ਲੂਮ ਵਿਚਾਰੇ ਧਾਰਮਿਕ, ਸਮਾਜਿਕ, ਆਚਰਨਕ, ਵਿਦਿਅਕ, ਸੱਭਿਆਚਾਰਕ, ਨੈਤਿਕ ਅਤੇ ਆਰਥਿਕ ਪੱਖਾਂ ਤੋਂ ਬਹੁਤ ਦੁਖੀ ਸਨ। ਇਨ੍ਹਾਂ ਤਰਸ ਯੋਗ ਹਾਲਾਤਾਂ ਨੂੰ ਹੀ ਮੁੱਖ ਰੱਖਕੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੱਬੇ ਕੁੱਚਲੇ ਲੋਕਾਂ ਵਿੱਚ ਜਾਗਰਤੀ ਲਿਆਂਦੀ ਅਤੇ ਖੰਡੇ ਬਾਟੇ ਦੀ ਪਾਹੁਲ ਬਖਸ਼ਕੇ ਸ਼ਸਤਰ ਧਾਰੀ ਬਣਾਇਆ। ਹੁਣ ਉਹੀ ਲੋਕ ਖਾਲਸਾ ਰੂਪ ਵਿੱਚ ਇੱਕ ਇੱਕ ਜਣਾ ਸਵਾ ਸਵਾ ਲੱਖ ਨੂੰ ਟਿੱਚ ਕਰਕੇ ਨਹੀਂ ਸਨ ਜਾਣਦੇ ਜਿਥੇ ਕਿ ਉਹ ਪਹਿਲਾਂ ਗਿੱਦੜਾਂ, ਭੇਡਾਂ ਤੇ ਕਬੂਤਰਾਂ ਵਾਂਗ ਚਾਰ ਚਾਰ ਮੁਗਲ ਜਰਵਾਣਿਆਂ ਅਗੇ ਪੰਜਾਹ ਪੰਜਾਹ ਜਣੇ ਅੱਖਾਂ ਮੀਟਕੇ ਤੇ ਬੇਵੱਸ ਹੋਕੇ ਆਪਣੇ ਜਾਨਮਾਲ ਅਤੇ ਬਹੂ ਬੇਟੀਆਂ ਦੀ ਇੱਜ਼ਤ ਬਚਾਉਣ ਤੋਂ ਬਿਲਕੁਲ ਅਸਮੱਰਥ ਸਨ।

ਹੁਣ ਭਾਰਤ ਵਿੱਚ ਵੀ ਵਰਤਮਾਨ ਹਾਲਾਤ ਕੁਝ ਅਜੇਹੇ ਹੀ ਬਣਦੇ ਜਾ ਰਹੇ ਹਨ। ਇਸਤਰੀ ਵਰਗ ਦੀ ਇਜ਼ਤ ਕਿਧਰੇ ਵੀ ਸੁਰੱਖਿਅਤ ਨਹੀਂ ਲਗਦੀ। ਨਸ਼ਿਆਂ, ਟੀ.ਵੀ., ਮੋਬਾਇਲ, ਲੈਪਟਾਪ ਅਤੇ ਲੱਚਰ ਸਾਹਿਤ ਜਿਹੇ ਅਸ਼ਲੀਲ ਪ੍ਰੋਗਰਾਮਾਂ ਨੇ ਬੱਚੇ ਤੋਂ ਲੈ ਕੇ ਬੁੱਢੇ ਤੱਕ ਆਪਣੇ ਚੁੰਗਲ ਵਿੱਚ ਅਜਿਹਾ ਜਕੜਿਆ ਹੈ ਕਿ ਉਹ ਧੀ, ਭੈਣ, ਮਾਤਾ, ਦਾਦੀ ਅਤੇ ਹੋਰ ਕਿਸੇ ਨੇੜੇ ਤੇੜੇ ਦੀ ਰਿਸ਼ਤੇਦਾਰੀ ਨੂੰ ਵੀ ਨਹੀਂ ਬਖਸ਼ਦਾ, ਬਸ ਅੰਨ੍ਹਾ ਹੋ ਕੇ ਉਨ੍ਹਾਂ ਨੂੰ ਆਪਣੀ ਹਵਸ ਦਾ ਸ਼ਿਕਾਰ ਲਗਾਤਾਰ ਬਣਾਈ ਜਾ ਰਿਹਾ ਹੈ ਜੋ ਬਹੁਤ ਹੀ ਨਿੰਦਣਯੋਗ ਅਤੇ ਨਾ-ਬਖਸ਼ਣ ਯੋਗ ਘੋਰ ਅਪਰਾਧ ਹੈ। ਲਗਦੈ ਇਸ ਨੂੰ ਨੱਥ ਪਾਉਣ ਲਈ ਸਰਕਾਰਾਂ ਵੀ ਬੇਵੱਸ ਹਨ, ਨਹੀਂ ਤਾਂ ਹੁਣ ਤਕ ਇਨ੍ਹਾਂ ਘਿਨਾਉਣੀਆਂ ਘਟਨਾਵਾਂ ਵਿੱਚ ਜ਼ਰੂਰ ਕੁਝ ਨਾ ਕੁਝ ਕਮੀ ਆ ਜਾਣੀ ਸੀ ਪਰ ਇਹ ਤਾਂ ਦਿਨ ਬਦਿਨ ਹੋਰ ਵਧ ਰਹੀਆਂ ਹਨ ਜੋ ਕਿ ਬਹੁਤ ਚਿੰਤਾ ਦਾ ਵਿਸ਼ਾ ਬਣ ਗਈਆਂ ਹਨ।

ਇਸ ਸਬੰਧੀ ਮੇਰਾ ਨਿੱਜੀ ਵਿਚਾਰ ਹੈ ਕਿ ਜੇ ਪੰਜ ਸਾਲ ਦੀ ਉਮਰ ਤੋਂ ਲੈ ਕੇ ਸੱਭ ਬੀਬੀਆਂ ਸ੍ਰੀ ਦਸ਼ਮੇਸ਼ ਪਿਤਾ ਜੀ ਦਾ ਖੰਡੇ ਬਾਟੇ ਵਾਲਾ ਅੰਮ੍ਰਿਤ ਪਾਨ ਕਰ ਲੈਣ ਤੇ ਸ਼ਸਤਰ ਧਾਰੀ ਬਣ ਜਾਣ ਤਾਂ ਇਨ੍ਹਾਂ ਹਲਕੇ ਹੋਏ ਹੈਵਾਨਾਂ ਨੂੰ ਕਾਫੀ ਹੱਦ ਤਕ ਸਬਕ ਸਿਖਾਇਆ ਜਾ ਸਕਦਾ ਹੈ। ਸੋ ਇਸ ਘਿਨਾਉਣੇ ਅਪਰਾਧ ਨੂੰ ਠੱਲ ਪਾਉਣ ਲਈ ਜਿੰਨੀ ਜਲਦੀ ਹੋ ਸਕੇ ਸਾਰੀਆਂ ਹੀ ਬੀਬੀਆਂ ਅਤੇ ਪਾਰਟੀ, ਧਰਮ, ਊਚ ਨੀਚ, ਜਾਤ-ਪਾਤ ਤੋਂ ਉਪਰ ਉਠਕੇ, ਇਨ੍ਹਾਂ ਦਰਿੰਦਿਆਂ ਨਾਲ ਮੁਕਾਬਲਾ ਕਰਕੇ ਆਪਣੀ ਸਵੈ-ਰੱਖਿਆ ਲਈ ਜਿੰਨੀ ਜਲਦੀ ਹੋ ਸਕੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਬਾਟੇ ਦਾ ਅੰਮ੍ਰਿਤ, ਉਨ੍ਹਾਂ ਦੀਆਂ ਸਪੁੱਤਰੀਆਂ ਬਣਕੇ ਸ਼ਸਤਰ ਧਾਰੀ ਬਣ ਜਾਣ ਤਾਂ ਮੈਨੂੰ ਪੂਰੀ ਉਮੀਦ ਹੈ ਕਿ ਇਨ੍ਹਾਂ ਬੀਬੀਆਂ ਵੱਲ ਕਿਸੇ ਸਿਰ ਫਿਰੇ ਨੇ ਅੱਖ ਚੁੱਕ ਕੇ ਵੀ ਤੱਕਣ ਦਾ ਹੌਸਲਾ ਹੀ ਨਹੀਂ ਕਰਨਾ। ਇਸ ਤਰ੍ਹਾਂ ਹੀ ਇਹ ਬੀਬੀਆਂ ਆਪਣੀ ਬਾਕੀ ਰਹਿੰਦੀ ਜ਼ਿੰਦਗੀ ਆਨ ਸ਼ਾਨ ਤੇ ਇਜ਼ਤ ਨਾਲ ਜਿਊਣ ਦੇ ਯੋਗ ਬਣ ਜਾਣਗੀਆਂ।

9464005685

—0—

*ਪੰਨਾ 26 ਦੀ ਬਾਕੀ*

ਵਿਚੋਂ ਰਸ ਕੱਢ ਕੇ ਸ਼ਹਿਦ ਤਿਆਰ ਕਰਨਗੀਆਂ। ਜਿਹੜਾ ਇਨਸਾਨ ਦਮੇਂ ਜਾਂ ਸਾਹ ਦੀ ਬਿਮਾਰੀ ਤੋਂ ਪੀੜਤ ਹੈ, ਉਸ ਨੂੰ ਸ਼ਹਿਦ ਹੀ ਰਾਹਤ ਦੇ ਸਕਦਾ ਹੈ। ਉਸ ਨੂੰ ਜੀਵਨ ਵਰਦਾਨ ਫੁੱਲਦਾਰ ਬੂਟੇ ਹੀ ਦੇ ਸਕਦੇ ਹਨ। ਫੁੱਲਦਾਰ ਬੂਟਿਆਂ ਦੇ ਨਾਲ-ਨਾਲ ਬਾਕੀ ਬੂਟਿਆਂ ਦਾ ਵੀ ਖਾਸ ਧਿਆਨ ਰੱਖਣਾ ਚਾਹੀਦਾ ਹੈ। ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ 2004 ਨੂੰ ਸਮਰਪਿਤ ਵੰਨ-ਸੁਵੰਨੇ ਬੂਟਿਆਂ ਨਾਲ ਦਸ-ਦਸ ਕਿਲੋਮੀਟਰ ਨੂੰ ਹਰ ਪਾਸਿਉਂ ਸਜਾਇਆ ਗਿਆ ਸੀ ਤਾਂ ਜੋ ਸਵੱਛ ਵਾਤਾਵਰਨ ਤੋਂ ਦੇਸ਼ ਵਾਸੀ ਤੇ ਪੰਛੀ ਲਾਹਾ ਲੈ ਸਕਣ। ਭਗਤ ਕਬੀਰ ਜੀ ਦੀ ਬਾਣੀ ਵਿਚੋਂ ਫਰਮਾਨ ਹੈ-

ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥

ਆਉ। ਸਾਰੇ ਇਸ ਯੋਜਨਾ ਵਿੱਚ ਜੁਟ ਜਾਈਏ ਤੇ ਹਰ ਇੱਕ ਨੂੰ ਆਪਣੀ ਵਿੱਤ ਮੁਤਾਬਕ ਇਕ-ਦੋ ਬੂਟੇ ਜ਼ਰੂਰ ਲਾਉਣੇ ਚਾਹੀਦੇ ਹਨ, ਤਾਂ ਜੋ ਪ੍ਰਦੂਸ਼ਣ ਤੋਂ ਮੁਕਤ ਹੋ ਕੇ "ਮਉਲੀ ਧਰਤੀ ਮਉਲਿਆ ਅਕਾਸੁ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ" ਦੇ ਪਾਤਰ ਬਣ ਸਕੀਏ।

8872257542

# ਇਕ ਰੁੱਖੇ ਸੌ ਸੁੱਖ

*ਕਵੀਸ਼ਰ ਸਵਰਨ ਸਿੰਘ ਭੌਰ*

ਜਿਥੇ ਰੁੱਖ ਗਰੀਬ ਤੇ ਅਮੀਰ ਨੂੰ ਸੁੱਖ ਦਿੰਦਾ ਹੈ, ਉਥੇ ਗਰੀਬ ਤੇ ਅਮੀਰ ਨਾਲ ਜਨਮ ਤੋਂ ਮਰਨ ਤਕ ਸਾਂਝ ਨਿਭਾਉਂਦਾ ਹੈ। ਅੱਜ ਪ੍ਰਦੂਸ਼ਣ ਬਹੁਤ ਜੋਰ-ਸ਼ੋਰ ਨਾਲ ਵਧ ਰਿਹਾ ਹੈ। ਪਿੰਡਾਂ ਤੇ ਸ਼ਹਿਰਾਂ ਦੇ ਲੋਕ ਪ੍ਰਦੂਸ਼ਣ ਤੋਂ ਪੀੜ੍ਹਤ ਹਨ। ਹਵਾ ਤੇ ਪਾਣੀ ਵੀ ਮਿੱਠਾ ਜ਼ਹਿਰ ਹੁੰਦਾ ਜਾ ਰਿਹਾ ਹੈ। ਰਸਾਇਣਕ ਖਾਦਾਂ ਤੇ ਦਵਾਈਆਂ ਅੰਨ ਭੰਡਾਰ ਪੈਦਾ ਕਰਨ ਵਿੱਚ ਬਹੁਤ ਮਾਤਰਾ ਵਿਚ ਪਾਈਆਂ ਜਾ ਰਹੀਆਂ ਹਨ। ਇਸ ਕਾਰਨ ਹਰ ਇਨਸਾਨ ਨੂੰ ਭੈੜੀਆਂ ਬੀਮਾਰੀਆਂ ਨੇ ਲਪੇਟ ਵਿੱਚ ਲੈ ਆਉਂਦਾ ਹੈ। ਸੜਕਾਂ ਤੇ ਦੌੜਦੇ ਤੇਜ਼ ਰਫਤਾਰ ਵਾਹਨਾਂ ਦੇ ਸ਼ੋਰ-ਸ਼ਰਾਬੇ ਤੋਂ ਵੀ ਲੋਕ ਪੀੜਤ ਹਨ। ਅੱਜ ਅਸੀਂ ਰੁੱਖ ਲਾਉਣ ਨਾਲੋਂ ਜ਼ਿਆਦਾ ਕੱਟੀ ਜਾ ਰਹੇ ਹਾਂ ਜਿਸ ਨਾਲ ਸਾਡੀ ਧਰਤੀ ਨੂੰ ਕਾਫੀ ਨੁਕਸਾਨ ਪਹੁੰਚ ਰਿਹਾ ਹੈ। ਵਿਗਿਆਨੀ ਮਾਹਰਾਂ ਦੀ ਖੋਜ ਨੇ ਸਿੱਧ ਕੀਤਾ ਹੈ ਕਿ ਡੀਜ਼ਲ ਤੇ ਪੈਟਰੋਲ ਤੋਂ ਪੈਦਾ ਹੋਣ ਵਾਲੀ ਗੰਦੀ ਹਵਾ ਦੇ ਪ੍ਰਦੂਸ਼ਣ ਤੇ ਜ਼ਹਿਰੀਲੇ ਤੱਤਾਂ ਨੂੰ ਰੁੱਖ ਹੀ ਸ਼ੁੱਧ ਕਰ ਸਕਦੇ ਹਨ। ਸੜਕਾਂ ਤੇ ਚੱਲਦੇ ਵਾਹਨਾਂ ਦੇ ਧੂੰਏ ਦੇ ਪ੍ਰਦੂਸ਼ਣ ਤੋਂ ਬਲੱਡ ਪ੍ਰੈਸ਼ਰ ਤੇ ਦਿਮਾਗੀ ਰੋਗ ਪੈਦਾ ਹੋ ਸਕਦੇ ਹਨ। ਕਾਰਖਾਨਿਆਂ ਦੀ ਹਵਾ ਵਾਤਾਵਰਨ ਨੂੰ ਖਰਾਬ ਕਰ ਕੇ ਪ੍ਰਦੂਸ਼ਣ ਪੈਦਾ ਕਰ ਰਹੀ ਹੈ ਤੇ ਰੁੱਖ ਥੋੜ੍ਹੇ ਹੋਣ ਨਾਲ ਇਹ ਹਵਾ ਰੁੱਖਾਂ ਦੇ ਪੱਤੇ ਝਾੜ ਦਿੰਦੀ ਹੈ ਤਾਂ ਤੇ ਸਾਨੂੰ ਵੱਧ ਤੋਂ ਵੱਧ ਰੁੱਖ ਲਾ ਕੇ ਪ੍ਰਦੂਸ਼ਣ ਤੋਂ ਬਚਣਾ ਚਾਹੀਦਾ ਹੈ। ਦੁਨੀਆਂ ਦੇ ਵਾਤਾਵਰਨ ਨੂੰ ਸ਼ੁੱਧ ਤੇ ਸੰਤੁਲਿਤ ਬਣਾਈ ਰੱਖਣ ਲਈ ਅੱਜ ਦੀ ਵੱਡੀ ਲੋੜ ਹੈ। ਵਧ ਰਹੀ ਵੱਸੋਂ ਨਾਲ ਵੀ ਵਾਤਾਵਰਨ ਦੂਸ਼ਿਤ ਹੋ ਰਿਹਾ ਹੈ। ਮੁਢਲੀ ਮੁੱਖ ਲੋੜ ਹੈ ਕਿ ਵਾਤਾਵਰਣ ਪ੍ਰਦੂਸ਼ਣ ਰਹਿਤ ਰਖਿਆ ਜਾਵੇ। ਸੰਤੁਲਨ ਲਈ ਧਰਤੀ ਤੇ ਦਰਖਤਾਂ ਦੀ ਬਹੁਤ ਜ਼ਰੂਰਤ ਹੈ। ਇਸੇ ਤਰ੍ਹਾਂ ਪੰਛੀਆਂ, ਜਾਨਵਰਾਂ ਦੇ ਦਿਨ ਰਾਤ ਦੇ ਵਿਸ਼ਰਾਮ ਵਾਸਤੇ ਪਿੱਪਲ ਤੇ ਬੋਹੜ ਲਗਾਉਣੇ ਚਾਹੀਦੇ ਹਨ। ਨਿੰਮ ਤੇ ਅਮਲਤਾਸ ਦੇ ਬੂਟੇ ਵਾਤਾਵਰਨ ਨੂੰ ਸੁੱਧ ਤੇ ਸਾਫ ਰੱਖਣ ਵਾਸਤੇ ਬਹੁਤ ਗੁਣਕਾਰੀ ਹਨ। ਫੁੱਲਾਂ ਵਾਲੇ ਬੂਟਿਆਂ ਦੀ ਸੁਗੰਧ, ਆਬੋ-ਹਵਾ ਤਾਜ਼ੀ ਤੇ ਵਾਤਾਵਰਨ ਨੂੰ ਸਵੱਛ ਕਰਦੀ ਹੈ।

ਜੇ ਫੁੱਲਦਾਰ ਬੂਟੇ ਹੋਣਗੇ ਤਾਂ ਮਧੂ ਮੱਖੀਆਂ ਫੁੱਲ ਦੇ

*ਬਾਕੀ ਪੰਨਾ 25 'ਤੇ*

# ਹਕੀਕਤ

ਕੰਮੀਆਂ ਦੇ ਵਿਹੜੇ ਕੋਈ ਨਾ ਜਾਵੇ
ਲੋੜ ਪੈਣ ਤੇ ਹਰ ਕੋਈ ਆਵੇ।
ਚੜ੍ਹਦਾ ਸੂਰਜ ਡੁੱਬਦਾ ਜਾਪੇ
ਜੰਮਦੇ ਮਰ ਗਏ ਜਿਨ੍ਹਾਂ ਦੇ ਮਾਪੇ।
ਜਨਮ ਸਮੇਂ ਤਾਂ ਪਤਾ ਨਹੀ ਹੁੰਦਾ
ਵੱਡਾ ਹੋ ਕੇ ਧੱਕੇ ਖਾਵੇ।
ਮਰਨ ਸਮੇਂ ਜਦ ਫੂਕਣ ਜਾਂਦੇ
ਵੱਖ ਮੜ੍ਹੀਆਂ ਵਿੱਚ ਰੋਵਣ ਮਾਪੇ।
ਆ ਕੇ ਦਰਦ ਵੰਡਾ ਲਏ ਕੋਈ,
ਸਾਰ ਨਾ ਲੈਂਦਾ ਕੋਈ ਜਾਪੇ।
ਕੱਠੇ ਰਹਿ ਕੇ ਪੜ੍ਹਨ ਜਮਾਤਾਂ
ਵਿੱਚ ਵੰਡੇ ਗਏ ਸਕੂਲ ਵੀ ਜਾਤਾਂ।
ਕੰਮੀਆਂ ਵਿਚ ਵੀ ਖੂਨ ਹੈ ਵਗਦਾ
ਫਿਰ ਕਿਉਂ ਸਾਨੂੰ ਲਗਦੇ ਨਾਕੇ।
ਇਹ ਸਾਰਾ ਕੁਝ ਰੋਕਣ ਖਾਤਰ,
ਆਉਂਦਾ ਮੈਨੂੰ ਕੋਈ ਨਾ ਜਾਪੇ
ਇਕ ਦਿਨ ਸਾਂਝੀ ਸੋਚ ਬਣਾਕੇ
ਜਨਤਾ ਹੀ ਇਕ ਨੇਤਾ ਥਾਪੇ।
ਆ ਕੇ ਦਰਦ ਵੰਡਾ ਲਏ ਕੋਈ,
ਸਾਰ ਨਾ ਲੈਂਦਾ ਕੋਈ ਜਾਪੇ।

**ਕਰਮ ਚੰਦ (ਸੀਨੀਅਰ ਮੈਨੇਜਰ ਰਿਟਾ:)**
ਸਮਰਾਲਾ 98723-72504

ਦੇਖੋ ਇਨ ਅਗਯਾਨੀ ਲੋਗਾਂ ਕੈਸਾ ਧੋਖਾ ਖਾਯਾ।
ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ,
ਦੁਰਗਾ ਪੂਜ ਬਨਾਯਾ॥
ਸਵ: ਗਿਆਨੀ ਦਿੱਤ ਸਿੰਘ

# ਔਰਤ ਦੀ ਆਜ਼ਾਦੀ ਦਾ ਸਵਾਲ

*ਰਣਜੀਤ ਸਿੰਘ ਸਿੱਧੂ*

ਅਜ਼ਾਦੀ ਜ਼ਿੰਦਗੀ ਦਾ ਇੱਕ ਬੁਨਿਆਦੀ ਹੱਕ ਹੈ। ਮਨੁੱਖੀ ਇਤਿਹਾਸ ਉਸਦੀ ਅਜ਼ਾਦੀ ਹਾਸਿਲ ਕਰਨ ਲਈ ਤਤਪਰਤਾ ਦੇ ਸੰਘਰਸ਼ ਦੀ ਕਹਾਣੀ ਹੈ। ਵਿਕਾਸ ਦੇ ਵੱਖ-ਵੱਖ ਪੜਾਵਾਂ ਤੇ ਇਸ ਦੇ ਅਰਥ ਵੀ ਬਦਲਦੇ ਰਹੇ ਹਨ। ਅੱਜ ਦੇ ਯੁੱਗ ਵਿੱਚ ਔਰਤ ਦੀ ਅਜ਼ਾਦੀ ਦਾ ਸਵਾਲ ਇੱਕ ਗੰਭੀਰ ਮਸਲਾ ਹੈ। ਸਮੇਂ ਦੇ ਵੱਖ-ਵੱਖ ਦੌਰਾਂ ਵਿੱਚ ਇਹ ਸਵਾਲ ਕਈ ਰੂਪਾਂ ਵਿੱਚ ਪ੍ਰਗਟ ਹੁੰਦਾ ਰਿਹਾ ਹੈ। ਅਸਲ ਵਿੱਚ ਔਰਤ ਦੀ ਅਜ਼ਾਦੀ ਦਾ ਸਵਾਲ ਮਨੁੱਖਤਾ ਦੀ ਅਜਾਦੀ ਦਾ ਸਵਾਲ ਹੈ।

ਇਹ ਨਰੋਏ, ਤੰਦਰੁਸਤ ਅਤੇ ਅਗਾਂਹਵਧੂ ਸਮਾਜੀ ਵਰਤਾਰੇ ਦਾ ਸਵਾਲ ਹੈ। ਇਹਦੇ ਹੱਲ ਲਈ ਜ਼ਰੂਰੀ ਹੈ ਇਸਦਾ ਵਿਗਿਆਨਕ ਵਿਸ਼ਲੇਸ਼ਣ ਜੋ ਕਿ ਇਤਿਹਾਸਕ ਪ੍ਰਖੇਪ ਵਿੱਚ ਇਸ ਵਰਤਾਰੇ ਦੀ ਡੂੰਘੀ ਘੋਖ ਪੜਤਾਲ ਤੋਂ ਬਾਅਦ ਹੀ ਹੋ ਸਕਦਾ ਹੈ। ਟੱਬਰ ਜੋ ਕਿ ਸਮਾਜਿਕ ਸੰਗਠਨ ਦੇ ਤੌਰ 'ਤੇ ਪਹਿਲੀ ਇਕਾਈ ਹੈ ਇਸਦੇ ਨਿਰਮਾਣ ਬਾਰੇ ਬੇਖੋਫੇਨ ਦਾ ਵਿਸ਼ਲੇਸ਼ਣ ਭਾਵੇਂ ਕਾਫ਼ੀ ਨਾਜ਼ੁਕ ਮੁੱਦਿਆਂ ਨੂੰ ਛੂਹਦਾ ਹੈ ਪਰ ਫਿਰ ਵੀ ਇਹ ਕੋਈ ਠੋਸ ਸਬੂਤ ਜਾਂ ਹੱਲ ਪੇਸ਼ ਨਹੀਂ ਕਰਦਾ। ਮੇਕਨੇਨਨ ਵੀ ਇਸ ਤੋਂ ਥੋੜਾ ਅੱਗੇ ਜਾ ਕੇ ਰੁੱਕ ਜਾਂਦਾ ਹੈ। ਪਰ ਇਹ ਤਾਂ ਲ. ਗ. ਮਾਰਗਨ ਰਚਿਤ {(ਪੁਰਾਤਨ ਸਮਾਜ) 1877} ਦਾ ਯੋਗਦਾਨ ਹੈ ਜੋ ਇਸਦੀ ਅਗਾਊਂ ਵਿਆਖਿਆ ਲਈ ਰਾਹ ਪੱਧਰਾ ਕਰਦਾ ਹੈ। ਸੋ ਸਭ ਤੋਂ ਪਹਿਲਾਂ ਤਾਂ ਅਸੀਂ ਮਾਤਰੀ ਹੱਕਾਂ ਤੋਂ ਪਿੱਤਰੀ ਹੱਕਾਂ ਵੱਲ ਤਬਦੀਲੀ ਦੇ ਕਾਰਨਾਂ ਨੂੰ ਲੱਭਦੇ ਹਾਂ।

"ਫ: ਏਗਲਜ ਅਨੁਸਾਰ ਮਨੁੱਖ ਦਾ ਇਤਿਹਾਸ ਇੱਕ ਵੇਲੇ ਕੁਦਰਤੀ ਅਤੇ ਸਮਾਜਿਕ ਦੋਵੇਂ ਹੈ। ਜੋ ਸਥਿਤੀਆਂ ਅਤੇ ਸਬੰਧ ਇਸ ਨੂੰ ਜਨਮ ਦਿੰਦੇ ਹਨ, ਉਹਨਾਂ ਦੇ ਮੂਲ ਵਿੱਚ ਦੋਹਰਾਪਨ ਹੈ ਜਿਵੇਂ ਕਿਰਤ ਰਾਹੀਂ ਪਦਾਰਥਕ ਵਸਤਾਂ ਦਾ ਉਤਪਾਦਨ ਅਤੇ ਪ੍ਰਜਣਨ ਰਾਹੀਂ ਮਨੁੱਖੀ ਜੀਵਨ ਦਾ ਉਤਪਾਦਨ।" ਮਰਦ ਅਤੇ ਔਰਤ ਦੋਵੇਂ ਹੀ ਵੱਖ-ਵੱਖ ਅਤੇ ਨਿਰਾਲੇ ਮਾਨਵੀ ਜੀਵ ਹਨ ਪਰ ਇੱਕ ਦੂਜੇ ਦੇ ਪੂਰਕ ਵੀ ਹਨ। ਮਨੁੱਖੀ ਇਤਿਹਾਸ ਦੇ ਸ਼ੁਰੂ ਤੋਂ ਹੀ ਮਰਦ ਅਤੇ ਔਰਤ ਵਿਚਾਲੇ ਕਿਰਤ ਵੰਡ ਕੁਦਰਤੀ ਰੂਪ ਵਿੱਚ ਮੌਜੂਦ ਸੀ ਜਿਵੇਂ ਬੱਚੇ ਨੂੰ ਜਨਮ ਦੇਣਾ, ਪਾਲਣ ਪੋਸ਼ਣ ਕਰਨਾ ਆਦਿ ਕੁਦਰਤੀ ਤੌਰ ਤੇ ਔਰਤ ਦੇ ਜ਼ਿੰਮੇ ਸਨ, ਜਦੋਂ ਕਿ ਮਰਦ ਇਸ ਪੱਖੋਂ ਅਜ਼ਾਦ ਸੀ। ਇਸ ਕਾਰਨ ਹੀ ਔਰਤ ਦੇ ਸੁਭਾਅ ਵਿੱਚ ਭਾਵਨਾਤਮਕ ਡੂੰਘਾਈ ਅਤੇ ਪਿਆਰਨ ਦੇ ਗੁਣ ਸ਼ੁਰੂ ਤੋਂ ਹੀ ਮੌਜੂਦ ਸਨ ਅਤੇ ਬਾਅਦ ਵਿੱਚ ਸੱਭਿਅਤਾ ਦੇ ਵਿਕਾਸ ਦੌਰਾਨ ਉਸਦਾ ਇਹ ਸੁਭਾਅ ਵੱਖ-ਵੱਖ ਭੇਦਾਂ ਜਿਵੇਂ ਪਿਤਾ, ਭਰਾ, ਪ੍ਰੇਮੀ, ਪਤੀ ਆਦਿ ਰਿਸ਼ਤਿਆਂ ਤੱਕ ਵੀ ਫੈਲ ਗਿਆ।

ਜ਼ਿਕਰਯੋਗ ਹੈ ਕਿ ਇਸ ਕੁਦਰਤੀ ਕਿਰਤ ਵੰਡ ਨੇ ਔਰਤ ਮਰਦ ਵਿਚਕਾਰ ਕੋਈ ਸੋਸ਼ਿਤ ਰਿਸ਼ਤਾ ਨਹੀਂ ਸੀ ਉਪਜਿਆ। ਮਨੁੱਖੀ ਸੱਭਿਅਤਾ ਦੇ ਵਿਕਾਸ ਦੌਰਾਨ ਅੱਗੋਂ ਸਮਾਜਿਕ ਕਿਰਤ ਵੰਡ ਹੋਣੀ ਸ਼ੁਰੂ ਹੋ ਗਈ। ਸਮਾਜਿਕ ਪੈਦਾਵਾਰ ਕਾਰਨ ਹੋਈ ਇਸ ਕਿਰਤ ਵੰਡ ਨੇ ਮਰਦ ਅਤੇ ਔਰਤ ਨੂੰ ਵੱਖ-ਵੱਖ ਜ਼ਿੰਮੇਵਾਰੀਆਂ ਵਿੱਚ ਪਾ ਦਿੱਤਾ। ਹੁਣ ਹਰ ਕੋਈ ਆਪਣੇ ਕੰਮ ਵਿੱਚ ਮੁਹਾਰਤ ਹਾਸਿਲ ਕਰਨ ਵਿੱਚ ਲੱਗਾ ਹੋਇਆ ਸੀ। ਸਮੁੱਚੇ ਰੂਪ ਵਿੱਚ ਇਹ ਕਿਰਤ ਵੰਡ ਮਾਨਵੀ ਸੱਭਿਅਤਾ ਦੇ ਵਿਕਾਸ ਨੂੰ ਪ੍ਰਗਟ ਕਰਦੀ ਸੀ ਕਿਉਂਕਿ ਇਹ ਕਿਰਤ ਵੰਡ ਕੁਦਰਤੀ ਕਿਰਤ ਵੰਡ ਦੇ ਅਨੁਸਾਰ ਹੀ ਹੋਈ ਸੀ। ਔਰਤ ਦੇ ਜ਼ੁੰਮੇ, ਬੱਚਿਆਂ ਨੂੰ ਜਨਮ ਦੇਣਾ, ਪਾਲਣਾ- ਪੋਸ਼ਣਾ, ਪੈਦਾਵਾਰ ਦੀ ਵੰਡ ਕਰਨੀ ਅਤੇ ਹੋਰ ਸੌਖੇ ਕੰਮ ਜੋ ਉਹ ਇਸਦੇ ਨਾਲ-ਨਾਲ ਕਰ ਸਕਦੀ ਸੀ ਆਦਿ ਕੰਮ ਆਏ। ਇਸ ਤਰ੍ਹਾਂ ਉਸਦੇ ਘਰੇਲੂ ਪ੍ਰਬੰਧਕ ਹੋਣ ਦਾ ਮੁੱਢ ਬੱਝਿਆ। ਮਰਦ ਨੇ ਇਸਦੇ ਮੁਕਾਬਲੇ ਜਿਆਦਾ ਜ਼ੋਖਮ ਭਰੇ ਅਤੇ ਸਰੀਰਿਕ ਸ਼ਕਤੀ ਵਾਲੇ ਕੰਮਾਂ ਨੂੰ ਸਾਂਭ ਲਿਆ। ਪਰ ਫਿਰ ਵੀ ਔਰਤ ਮਰਦ ਦਾ ਰਿਸ਼ਤਾ ਸੋਸ਼ਣ ਵਾਲਾ ਨਾ ਹੋ ਕੇ ਇੱਕ ਦੂਜੇ ਦਾ ਪੂਰਕ ਹੀ ਰਿਹਾ। ਵੱਖ-ਵੱਖ ਇਤਿਹਾਸਿਕ ਤੱਥ ਪ੍ਰਾਚੀਨ ਔਰਤ ਮੁਖੀ ਸਮਾਜ ਦੀ ਗਵਾਹੀ ਭਰਦੇ ਹਨ। ਬੱਚੇ ਦੀ ਪਹਿਚਾਣ ਵੀ ਪਿਤਰੀ ਹੱਕਾਂ ਦੀ ਬਜਾਇ ਮਾਤਰੀ ਹੱਕਾਂ ਵਾਲੀ ਸੀ। ਔਰਤ ਦਾ ਸਨਮਾਨ ਮਰਦ ਨਾਲੋਂ ਵੀ ਜਿਆਦਾ ਸੀ। ਵਹਿਸ਼ੀ, ਜਹਾਲਤ ਅਤੇ ਸੂਰਮੇ ਯੁੱਗਾਂ ਦੌਰਾਨ ਵੀ ਔਰਤ ਦੀ ਮਾਨ ਮਰਯਾਦਾ ਕਾਇਮ ਸੀ। ਭਾਰਤ ਵਿੱਚ ਵੀ

ਵੈਦਿਕ ਸੱਭਿਅਤਾ ਤੱਕ ਔਰਤ ਦੀ ਸਨਮਾਨ ਵਾਲੀ ਹਾਲਤ ਦੇ ਸਬੂਤ ਮਿਲਦੇ ਹਨ।

ਪਰ ਲੰਮੇ ਸਮੇਂ ਤੋਂ ਕੁਝ ਕੁ ਗੁਣਾਤਮਕ ਤਬਦੀਲੀਆਂ ਹੌਲੀ-ਹੌਲੀ ਵਾਪਰ ਰਹੀਆਂ ਸਨ ਜੋ ਕਿ ਜਾਹਰੀ ਤੌਰ 'ਤੇ ਮਾਤਰਾਤਮਕ ਰੂਪ ਵਿੱਚ ਅਜੇ ਸਾਹਮਣੇ ਨਹੀਂ ਸਨ ਆਈਆਂ। ਇਹ ਕਿਰਤ ਵੰਡ ਔਰਤ ਮਰਦ ਦੀ ਬਹੁਗੁਣਤਾ ਨੂੰ ਘੱਟ ਕਰਦੀ ਗਈ। ਮਰਦ ਦੀ ਪ੍ਰਵਿਰਤੀ ਕਬਜੇ ਅਤੇ ਤਾਕਤ ਵਾਲੀ ਬਣਦੀ ਗਈ ਅਤੇ ਔਰਤ ਵਿੱਚ ਨਿਮਾਣਪਣ, ਮਹਿਮਾਨ ਨਿਵਾਜੀ ਅਤੇ ਘਰੇਲੂ ਪ੍ਰਬੰਧਨ ਦੀ ਯੋਗਤਾ ਘਰ ਕਰਦੀ ਗਈ। ਹੋਰ ਤਾਂ ਹੋਰ ਇਸ ਕੰਮ ਨੇ ਉਸਨੂੰ ਸਰੀਰਿਕ ਰੂਪ ਵਿੱਚ ਅਤੇ ਸਮਾਜਿਕ ਤੌਰ ਤੇ ਕਮਜ਼ੋਰ ਬਣਾ ਦਿੱਤਾ। ਸਮਾਜਿਕ ਪੈਦਾਵਾਰ ਅਤੇ ਸਾਧਨਾਂ ਉੱਪਰ ਮਰਦ ਨੇ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ। ਭਾਵੇਂ ਔਰਤ ਵੀ ਆਪਣੀ ਖਪਤ ਲਈ ਇਸ ਵਿੱਚ ਹਿੱਸਾ ਲੈਂਦੀ ਰਹੀ ਪਰ ਇਸ ਦੀ ਮਾਲਕੀ ਤੇ ਉਹ ਆਪਣਾ ਹੱਕ ਗਵਾ ਚੁੱਕੀ ਸੀ। ਜਾਇਦਾਦ ਦੇ ਵੱਖ-ਵੱਖ ਰੂਪਾਂ ਉੱਪਰ ਮਰਦ ਦੀ ਮਾਲਕੀ ਨੇ ਮਾਤਰੀ ਹੱਕਾਂ ਤੋਂ ਪਿਤਰੀ ਹੱਕਾਂ ਵੱਲ ਤਬਦੀਲੀ ਲਈ ਰਾਹ ਪੱਧਰਾ ਕੀਤਾ। ਸੋ ਸਾਧਨਾਂ ਦੀ ਮਾਲਕੀ ਅਤੇ ਜਾਇਦਾਦ ਦੀ ਧੌਂਸ ਜਮਾ ਕੇ ਮਰਦ ਨੇ ਔਰਤ ਨੂੰ ਪਿਛਾਂਹ ਧੱਕ ਦਿੱਤਾ ਅਤੇ ਅੱਗੋਂ ਪਰਿਵਾਰ ਅਤੇ ਸਮਾਜ ਵਿੱਚ ਉਸਦੀ ਸਰਵਉੱਚਤਾ ਸਥਾਪਿਤ ਹੁੰਦੀ ਗਈ ਅਤੇ ਇਸਦੇ ਮੁਕਾਬਲੇ ਔਰਤ ਦੇ ਘਰੇਲੂ ਕੰਮ ਮਹੱਤਵ ਵਜੋਂ ਮਰਦ ਨਾਲੋਂ ਊਣੇ ਹੁੰਦੇ ਚਲੇ ਗਏ। ਇਹ ਮਰਦ ਆਪਣੀ ਪਤਨੀ ਨੂੰ ਉਤਪਾਦਨ ਦੇ ਇੱਕ ਔਜਾਰ ਤੋਂ ਵੱਧ ਕੁਝ ਨਹੀਂ ਸਮਝਦਾ ਸੀ। ਪਰਿਵਾਰ ਅਤੇ ਵਿਆਹ ਦੇ ਬਦਲਦੇ ਰੂਪ ਮਰਦ ਦੀ ਮਰਜੀ ਅਤੇ ਲੋੜਾਂ ਅਨੁਸਾਰ ਢਲ ਰਹੇ ਸਨ। ਔਰਤ ਆਪਣੀ ਕੁਦਰਤੀ ਚੋਣ ਦਾ ਹੱਕ ਗਵਾ ਚੁੱਕੀ ਸੀ। ਮਰਦ ਨੇ ਆਪਣੇ ਵਾਰਿਸ ਲਈ ਇੱਕ ਪਤਨੀ ਇੱਕ ਪਤੀ ਪ੍ਰਥਾ ਦਾ ਢੋਂਗ ਰਚ ਲਿਆ ਸੀ। ਪਤਨੀ ਦੀ ਵਫ਼ਾਦਾਰੀ ਬਿਨਾਂ ਝਗੜੇ ਵਾਲੀ ਸੰਤਾਨ ਲਈ ਉਸਦੀ ਜਰੂਰਤ ਸੀ। ਪਰ ਸੱਚਾਈ ਇਹ ਹੈ ਕਿ ਇਹ ਪ੍ਰਥਾ ਸਿਰਫ ਔਰਤ ਉੱਪਰ ਹੀ ਥੋਪੀ ਗਈ, ਆਪ ਤਾਂ ਮਰਦ ਨੇ ਅਜੇ ਤੱਕ ਵੀ ਇਸ ਨੂੰ ਆਪਣੇ ਉੱਪਰ ਲਾਗੂ ਨਹੀਂ ਕੀਤਾ ਹੈ। ਵਿਆਪਕ ਰੂਪ ਵਿੱਚ ਫੈਲੀ ਵੇਸ਼ਵਾਗਮਨੀ ਇਸਦਾ ਜਿਉਂਦਾ ਜਾਗਦਾ ਸਬੂਤ ਹੈ। ਸੋ ਇੱਥੇ ਇਹ ਸਵਾਲ ਹੱਲ ਹੁੰਦਾ ਹੈ ਕਿ ਕਿਸ ਤਰ੍ਹਾਂ ਮਾਤਰੀ ਹੱਕਾਂ ਤੋਂ ਪਿਤਰੀ ਹੱਕਾਂ ਵੱਲ ਬਦਲੀ ਹੋਈ। ਇਸਦਾ ਕਾਰਨ ਇਹ ਕਿਰਤ ਵੰਡ ਦਾ ਲੰਮਾ ਇਤਿਹਾਸ ਹੀ ਸੀ ਜੋ ਕਿ ਜਾਇਦਾਦ ਰਾਹੀਂ ਮਰਦ ਦੀ ਪ੍ਰਧਾਨਤਾ ਵਜੋਂ ਪ੍ਰਗਟ ਹੋਇਆ, ਨਾ ਕਿ ਕੋਈ ਹੋਰ ਜੈਵਿਕ ਜਾਂ ਮਾਨਸਿਕ ਪ੍ਰਸਥਿਤੀਆਂ ਜਿਵੇਂ ਕਿ ਬਹੁਤੇ ਕਰਤ਼ ਘੱਚ ਬਿਆਨ ਕਰਦੇ ਹਨ।ਗੁਲਾਮੀ ਦੇ ਇਸ ਦੌਰ ਵਿੱਚ ਔਰਤ ਦੀ ਸਥਿਤੀ ਹੋਰ ਭੈੜੀ ਹੁੰਦੀ ਗਈ। ਉਹ ਮਰਦ ਦੀ ਗੁਲਾਮ ਬਣ ਚੁੱਕੀ ਸੀ। ਵਿਕਾਸ ਦੌਰਾਨ ਮਨੁੱਖ ਨੇ ਨਾ ਸਿਰਫ਼ ਦੂਜੇ ਜਾਨਵਰਾਂ, ਕੁਦਰਤੀ ਤਾਕਤਾਂ, ਦੂਜੇ ਮਨੁੱਖਾਂ ਸਗੋਂ ਆਪਣੀ ਪੂਰਕ ਔਰਤ ਨੂੰ ਵੀ ਗੁਲਾਮ ਬਣਾ ਲਿਆ। ਭਾਵੇਂ ਕਬੀਲੇ ਦੇ ਮੁਖੀਆਂ ਅਤੇ ਰਾਜਿਆਂ ਦੀ ਰਾਣੀਆਂ ਸਮੂਹਿਕ ਔਰਤਾਂ ਵਾਂਗ ਸ਼ੋਸ਼ਣ ਦਾ ਸ਼ਿਕਾਰ ਨਹੀਂ ਸਨ, ਪਰ ਸਮਾਜਿਕ ਹਸਤੀ ਦੇ ਰੂਪ ਵਿੱਚ ਮਰਦ ਦੀ ਬਰਾਬਰੀ ਤਾਂ ਉਹ ਵੀ ਨਹੀਂ ਸਨ ਕਰਦੀਆਂ।

ਇਸ ਤੋਂ ਅਗਲੇਰੇ ਸਾਮੰਤੀ ਪ੍ਰਬੰਧ ਵਿੱਚ ਤਾਂ ਔਰਤ ਉੱਪਰ ਮਰਦ ਦੇ ਤਸ਼ੱਦਦ ਨਾ ਕਹਿਣ ਯੋਗ ਹੁੰਦੇ ਗਏ। ਔਰਤ ਦਾ ਉਹ ਹਰ ਹੱਕ ਅਤੇ ਹਰ ਕੰਮ ਜੋ ਉਸਨੂੰ ਆਪਣੇ ਕੰਮ ਵਿੱਚ ਰੋੜਾ ਲੱਗਦਾ, ਉਹ ਖੋਂਹਦਾ ਗਿਆ। ਔਰਤ ਦੀ ਕੁੱਟ ਮਾਰ, ਘਰ ਵਿੱਚ ਨਜ਼ਰਬੰਦੀ, ਕੁੜੀ ਮਾਰ ਪ੍ਰਥਾ, ਔਰਤ ਦੀ ਖ਼ਰੀਦ-ਵੇਚ, ਮਾੜੀ ਖੁਰਾਕ, ਪਰਦਾ, ਬਾਲ ਵਿਆਹ, ਵਿਧਵਾ ਵਿਆਹ 'ਤੇ ਰੋਕ, ਸਤੀ ਪ੍ਰਥਾ ਆਦਿ ਇਸ ਦੌਰ ਦੀਆਂ ਵਿਸ਼ੇਸ਼ਤਾਵਾਂ ਸਨ ਜਿਨ੍ਹਾਂ ਨੂੰ ਸਥਾਪਿਤ ਪ੍ਰਬੰਧ ਬੜੀ ਹੀ ਤਨਦੇਹੀ ਨਾਲ ਪ੍ਰਸਾਰ ਰਿਹਾ ਸੀ। ਇਹ ਪ੍ਰਬੰਧ ਅਤੇ ਔਰਤ ਦੀ ਇਹ ਸਥਿਤੀ ਅਗਾਊਂ ਵਿਕਾਸ ਦੇ ਰਾਹ ਵਿੱਚ ਰੋੜਾ ਬਣੀ ਹੋਈ ਸੀ। ਸੋ ਵੱਖ-ਵੱਖ ਸਮਾਜਿਕ, ਧਾਰਮਿਕ ਲਹਿਰਾਂ ਨੇ ਇਸਦਾ ਖੰਡਨ ਕਰਨਾ ਸ਼ੁਰੂ ਕਰ ਦਿੱਤਾ ਪਰ ਫਿਰ ਵੀ ਇਹ ਤਾਂ ਨਵਾਂ ਪੂੰਜੀਵਾਦੀ ਆਰਥਿਕ ਪ੍ਰਬੰਧ ਸੀ ਜਿਸਨੇ ਔਰਤ ਨੂੰ ਅਜ਼ਾਦ ਕਰਨ ਲਈ ਸਿਰ ਤੋੜ ਯਤਨ ਕੀਤਾ। ਕਾਨੂੰਨ ਦੁਆਰਾ ਇਹਨਾਂ ਬੁਰਾਈਆਂ ਨੂੰ ਦੂਰ ਕੀਤਾ ਜਾਣ ਲੱਗਾ। ਵੱਖ-ਵੱਖ ਸਮਾਜਾਂ ਵਿੱਚ ਸਮੇਂ ਦੇ ਕੁਝ ਵਕਫ਼ੇ ਨਾਲ ਇਹਨਾਂ ਜ਼ੁਲਮਾਂ ਦਾ ਅੰਤ ਹੋਣ ਲੱਗਾ। ਵਿੱਦਿਆ ਦੇ ਪ੍ਰਸਾਰ, ਉਦਯੋਗੀਕਰਨ ਅਤੇ ਵਿਗਿਆਨਿਕ ਖੋਜਾਂ ਨੇ ਬਹੁਤ ਸਾਰੇ ਭਰਮਾਂ ਨੂੰ ਦੂਰ ਕੀਤਾ। ਬਸਤੀਵਾਦ ਦੇ ਦੌਰਾਨ ਹੀ ਬਹੁਤ ਸਾਰੇ ਕਾਨੂੰਨ ਔਰਤਾਂ ਦੇ ਹੱਕਾਂ ਦੀ ਰਾਖੀ ਲਈ ਬਣਨ ਲੱਗੇ। ਔਰਤਾਂ ਦੇ ਸਿੱਖਿਅਤ ਹੋਣ ਨਾਲ ਉਹ ਫਿਰ ਤੋਂ ਸਮਾਜਿਕ ਪੈਦਾਵਾਰ

ਵਿੱਚ ਹਿੱਸਾ ਪਾਉਣ ਲੱਗੀਆਂ ਪੂੰਜੀਵਾਦ ਨੇ ਹੌਲੀ-ਹੌਲੀ ਉਹਨਾਂ ਨੂੰ ਆਰਥਿਕ ਅਜ਼ਾਦੀ ਦਾ ਰਾਹ ਦਿਖਾਇਆ। ਵੀਹਵੀਂ ਤੇ ਇੱਕੀਵੀਂ ਸਦੀ ਖਾਸ ਕਰਕੇ ਪਿਛਲੇ ਤਿੰਨ-ਚਾਰ ਦਹਾਕਿਆਂ ਤੋਂ ਔਰਤ ਆਰਥਿਕ ਰੂਪ ਵਿੱਚ ਕੁਝ ਹੱਦ ਤੱਕ ਅਜ਼ਾਦ ਹੋ ਗਈ ਹੈ ਪਰ ਫਿਰ ਵੀ ਇਸਦੀਆਂ ਸਮੱਸਿਆਵਾਂ ਹੱਲ ਹੋਣ ਦਾ ਨਾਂਅ ਨਹੀਂ ਲੈਂਦੀਆਂ ਤੇ ਸਮੁੱਚੀ ਅਜ਼ਾਦੀ ਦੂਰ ਹੋ ਰਹੀ ਹੈ। ਜਿਵੇਂ ਲੈਨਿਨ ਲਿਖਦਾ ਹੈ- ਲੋਭ ਅਤੇ ਲਾਭ ਦੀ ਬੁਨਿਆਦ ਤੇ ਕਾਇਮ ਇਸ ਨਵੇਂ ਸਮਾਜ ਵਿੱਚ ਔਰਤਾਂ ਦੀ ਸਥਿਤੀ ਵਿੱਚ ਆਏ ਬਦਲਾਅ ਉਸਨੂੰ ਪੂਰਨ ਅਜ਼ਾਦ ਨਾਗਰਿਕ ਕਦੇ ਨਹੀਂ ਬਣਾ ਸਕੇ। ਉਹ ਨੀਚ ਦਰਜੇ ਦੀ ਉਜਰਤੀ ਗੁਲਾਮ ਅਤੇ ਦੂਜੇ ਦਰਜੇ ਦੀ ਨਾਗਰਿਕ ਬਣ ਗਈ।

ਇਸ ਅਜੋਕੇ ਵਿਗਿਆਨਿਕ ਅਤੇ ਵਿਕਸਿਤ ਯੁੱਗ ਵਿੱਚ ਔਰਤ ਦੀ ਸਥਿਤੀ ਸਾਰੇ ਇਤਿਹਾਸਿਕ ਸਮਿਆਂ ਨਾਲੋਂ ਬੱਦਤਰ ਹੋ ਗਈ ਹੈ। ਉਸਦਾ ਸੋਸ਼ਣ ਹੁਣ ਸਿਰਫ ਆਰਥਿਕ ਤੌਰ 'ਤੇ ਹੀ ਨਹੀਂ, ਸਗੋਂ ਸਮਾਜਿਕ, ਰਾਜਨੀਤਿਕ ਭਾਵਨਾਤਮਿਕ ਅਤੇ ਜਿਸਮਾਨੀ ਤੌਰ 'ਤੇ ਵੀ ਹੋਣਾ ਸ਼ੁਰੂ ਹੋ ਗਿਆ ਹੈ। ਯੂ. ਐੱਨ. ਓ. ਅਨੁਸਾਰ ਦੁਨੀਆਂ ਦੇ ਕਰੀਬ 1.5 ਬਿਲੀਅਨ ਗ਼ਰੀਬ ਲੋਕਾਂ ਵਿੱਚ 70% ਸਿਰਫ ਔਰਤਾਂ ਹਨ। ਹਾਲਾ ਕਿ ਕੁੱਲ ਕਿਰਤ ਘੰਟਿਆਂ ਵਿੱਚ 67% ਯੋਗਦਾਨ ਔਰਤਾਂ ਦਾ ਹੈ। ਪਰ ਸਿਰਫ 10% ਵਿਸ਼ਵ ਆਮਦਨ ਉਸਦੇ ਹਿੱਸੇ ਆਉਂਦੀ ਹੈ। ਦੁਨੀਆਂ ਦੀ ਕੁੱਲ ਜਾਇਦਾਦ ਦੀ ਮਾਲਕੀ ਔਰਤਾਂ ਕੋਲ 3% ਤੋਂ ਵੀ ਘੱਟ ਹੈ। ਦੁਨੀਆਂ ਦੀ ਕੁੱਲ ਅਨਪੜ ਅਬਾਦੀ ਦਾ 67% ਔਰਤਾਂ ਹਨ। ਘੱਟ ਵਿਕਸਿਤ ਦੇਸ਼ਾਂ ਵਿੱਚ ਸਥਿਤੀ ਇਸ ਤੋਂ ਕਿਤੇ ਭਿਆਨਕ ਹੈ। ਭਾਰਤ ਵਿੱਚ ਔਰਤਾਂ ਦੀ ਗਿਣਤੀ ਇੱਕ ਹਜ਼ਾਰ ਮਰਦ ਪਿੱਛੇ 940 ਹੀ ਹੈ (ਸੈਨਸਸ-2011)। ਛੋਟੇ ਬੱਚਿਆਂ ਵਿੱਚ ਤਾਂ ਇਹ ਅਨੁਪਾਤ ਘੱਟ ਕੇ 926:1000 ਹੀ ਰਹਿ ਗਿਆ ਹੈ। ਭਾਰਤ ਵਿੱਚ ਲੱਗਭਗ 70% ਔਰਤਾਂ ਅਨੀਮਿਆ (ਖੂਨ ਦੀ ਕਮੀ) ਵਰਗੇ ਰੋਗ ਤੋਂ ਪੀੜਿਤ ਹਨ। ਉਹਨਾਂ ਦੇ ਕੁਪੋਸ਼ਿਤ ਬੱਚੇ ਕੁੱਲ ਦੁਨੀਆਂ ਦੇ ਕੁਪੋਸ਼ਿਤ ਬੱਚਿਆਂ ਦਾ ਇੱਕ ਤਿਹਾਈ ਬਣਦਾ ਹੈ ਜੋ ਕਿ ਭਾਰਤ ਦੇ ਕੁੱਲ ਬੱਚਿਆਂ ਦਾ 48% ਬਣਦਾ ਹੈ। ਇਹਨਾਂ ਬੱਚਿਆਂ ਦਾ ਭਾਰ ਉਹਨਾਂ ਦੀ ਉਮਰ ਨਾਲੋਂ ਘੱਟ, ਉਹਨਾਂ ਦਾ ਕੱਦ ਉਹਨਾਂ ਦੀ ਉਮਰ ਤੋਂ ਘੱਟ ਅਤੇ ਉਹਨਾਂ ਦਾ ਭਾਰ ਉਹਨਾਂ ਦੇ ਕੱਦ ਨਾਲੋਂ ਘੱਟ ਹੈ ਅਤੇ ਇਹ ਔਰਤਾਂ ਬੱਚਿਆਂ ਦੀ ਹੋਂਦ ਨੂੰ ਬਣਾਈ ਰੱਖਣ ਲਈ ਜੱਦੋ-ਜਹਿਦ ਕਰ ਰਹੀਆਂ ਹਨ। ਸਿੱਖਿਆ ਦੇ ਪੱਖੋਂ ਵੀ ਔਰਤਾਂ ਦੀ ਸਥਿਤੀ ਕੋਈ ਵਧੀਆ ਨਹੀਂ ਹੈ। ਭਾਰਤ ਦੀ ਸਾਖਰਤਾ ਦਰ 2011 ਅਨੁਸਾਰ 74% ਹੈ ਪਰ ਔਰਤਾਂ ਦੀ ਸਾਖਰਤਾ ਦਰ 65% ਹੀ ਹੈ। ਜੇ ਕੰਮ ਦੌਰਾਨ ਮਿਲਦੀ ਮਜ਼ਦੂਰੀ ਦੀ ਗੱਲ ਕਰੀਏ ਤਾਂ ਕਾਨੂੰਨ ਬਣਨ ਦੇ ਬਾਵਜੂਦ ਵੀ ਮਰਦ ਨਾਲੋਂ 25% ਘੱਟ ਵੇਤਨ ਇਹਨਾਂ ਔਰਤਾਂ ਨੂੰ ਮਿਲਦਾ ਹੈ। ਕੰਮ ਦੀਆਂ ਹਾਲਤਾਂ ਵੀ ਔਰਤਾਂ ਦੀ ਸਿਹਤ ਨਾਲ ਖਿਲਵਾੜ ਹੀ ਕਰਦੀਆਂ ਹਨ। ਜੇ ਕੁੜੀ ਮਾਰਨ ਦੀ ਪ੍ਰਥਾ ਜੋ ਕਿ ਬਹੁਤ ਚਿਰ ਤੋਂ ਹੋਂਦ ਵਿੱਚ ਹੈ, ਦੇ ਵਿਕਸਿਤ ਰੂਪ ਦੀ ਗੱਲ ਕਰੀਏ ਤਾਂ ਹੁਣ ਜਨਮ ਲੈਣ ਤੋਂ ਪਹਿਲਾਂ ਹੀ ਤੈਅ ਕਰ ਦਿੱਤਾ ਜਾਂਦਾ ਹੈ ਕਿ ਜੇ ਗਰਭ ਵਿੱਚ ਕੁੜੀ ਹੈ ਤਾਂ ਜਨਮ ਹੀ ਨਾ ਲਵੇ ਕਿਉਂਕਿ ਮੁੰਡੇ ਦੇ ਮੁਕਾਬਲੇ ਕੁੜੀ ਮਾਪਿਆਂ ਨੂੰ ਘੱਟ ਮੁਨਾਫ਼ੇ ਵਾਲੀ ਉਪਜ ਜਾਪਦੀ ਹੈ। ਹਰ ਇੱਕ ਦਿਨ ਵਿੱਚ 45 ਔਰਤਾਂ ਬਲਾਤਕਾਰ ਦਾ ਸ਼ਿਕਾਰ ਹੁੰਦੀਆਂ ਹਨ। 21 ਔਰਤਾਂ ਹਰ ਰੋਜ਼ ਦਹੇਜ਼ ਦੀ ਬਲੀ ਚੜ੍ਹਦੀਆਂ ਹਨ। ਮਨੁੱਖੀ ਤਸਕਰੀ, ਜਿਸ ਵਿੱਚ ਲਗਭਗ 70% ਔਰਤਾਂ ਹਨ, ਖਾਸ ਕਰਕੇ ਛੋਟੀਆਂ ਨਾਬਾਲਗ ਕੁੜੀਆਂ, ਅੰਤਰਰਾਸ਼ਟਰੀ ਪੱਧਰ ਤੇ ਹੋ ਰਹੀ ਹੈ। ਇਹਨਾਂ ਬੱਚੀਆਂ ਨੂੰ ਛੋਟੀ ਉਮਰੇ ਹੀ ਸਕੂਲ ਦੀ ਥਾਂ ਵੇਸਵਾਗਮਨੀ ਲਈ ਭੇਜ ਦਿੱਤਾ ਜਾਂਦਾ ਹੈ। ਮੰਡੀ ਉੱਪਰ ਅਧਾਰਤ ਇਹ ਪ੍ਰਬੰਧ ਤਸਕਰਾਂ ਲਈ ਮੋਟੇ ਮੁਨਾਫ਼ੇ ਦੇ ਰਿਹਾ ਹੈ। ਆਖਰਕਾਰ ਛੇੜ-ਛਾੜ ਅਤੇ ਘਰੇਲੂ ਹਿੰਸਾ ਤਾਂ ਆਮ ਵਰਤਾਰਾ ਹੀ ਹੋ ਗਿਆ।

ਸੰਭਵ ਹੈ ਉੱਪਰਲੇ ਅੰਕੜੇ ਅਸਲੀ ਘਟਨਾਵਾਂ ਤੋਂ ਕਾਫੀ ਘੱਟ ਹੋਣ, ਪਰ ਫਿਰ ਵੀ ਸਾਨੂੰ ਇਹ ਦੱਸਣ ਲਈ ਕਾਫੀ ਹਨ ਕਿ ਆਧੁਨਿਕ ਯੁੱਗ ਵਿੱਚ ਔਰਤ ਦੀ ਹਾਲਤ ਸੁਧਰਨ ਦੀ ਬਜਾਇ ਵਿਗੜ ਰਹੀ ਹੈ। ਘਰ ਦੀ ਚਾਰ ਦੀਵਾਰੀ ਤੋਂ ਬਾਹਰ ਨਿਕਲ ਕੇ ਭਾਵੇਂ ਔਰਤ ਨੂੰ ਆਰਥਿਕ ਅਜ਼ਾਦੀ ਦਾ ਸੁਪਨਾ ਤਾਂ ਦਿਖਾਈ ਦਿੰਦਾ ਹੈ ਪਰ ਅਸਲ ਵਿੱਚ ਬਰਾਬਰੀ ਦਾ ਹੱਕ ਦੇਣਾ ਮੰਡੀ ਦਾ ਉਦੇਸ਼ ਨਹੀਂ ਹੈ। ਬਲਕਿ ਇਹ ਵਰਤਾਰਾ ਤਾਂ ਵਾਧੂ ਅਤੇ ਸਸਤੀ ਕਿਰਤ ਦਾ ਸੋਸ਼ਣ ਕਰਨ ਦੀ ਸਕੀਮ ਹੈ। ਔਰਤ ਦਾ ਜਿਆਦਾ ਆਗਿਆਕਾਰੀ ਤੇ ਨਿਮਰ ਸੁਭਾਅ ਅਤੇ ਪ੍ਰਬੰਧ ਦੀ ਕੁਸ਼ਲਤਾ ਲਾਭ ਕਮਾਉਣ ਵਾਲੀ ਮੰਡੀ ਲਈ ਤਾਂ ਵਰਦਾਨ ਸਾਬਿਤ ਹੋ ਰਹੀ ਹੈ। ਨਵੇਂ-ਨਵੇਂ ਨਾਅਰੇ ਅਤੇ ਲਾਰੇ ਉਸਦਾ ਦਿਲ

ਭਰਮਾਉਣ ਲਈ ਲੱਗਦੇ ਰਹਿੰਦੇ ਹਨ। ਪਰ ਜ਼ਮੀਨੀ ਸੱਚਾਈ ਇਹ ਹੈ ਕਿ ਔਰਤ ਦਾ ਵਜ਼ੂਦ ਸੱਚੀਮੁੱਚੀ ਰੁਲਿਆ ਹੋਇਆ ਹੀ ਹੈ। ਉਹ ਇਸ ਲੋਭੀ ਸਮਾਜ ਦੀ ਚੱਕੀ ਵਿੱਚ ਪਿਸਦੀ ਹੋਈ ਗੁਰਬਤ ਦੀ ਜ਼ਿੰਦਗੀ ਬਸਰ ਕਰਨ ਲਈ ਸਰਾਪੀ ਹੋਈ ਹੈ। ਜਿੱਥੇ ਇਕ ਪਾਸੇ ਤੋਂ ਉਸਤੇ ਨਾ-ਬਰਾਬਰੀ ਵਾਲੇ ਅਤੇ ਸੋਸ਼ਕ ਸਮਾਜ ਦੀਆਂ ਸਥਾਪਿਤ ਕਦਰਾਂ-ਕੀਮਤਾਂ ਨੂੰ ਪਾਲਣ ਦੀਆਂ ਬੰਦਿਸ਼ਾਂ ਹਨ। ਆਪਣਾ ਚਰਿੱਤਰ ਉੱਚਾ ਸੁੱਚਾ ਅਤੇ ਜ਼ਿੰਦਗੀ ਪਰਿਵਾਰ ਅਤੇ ਬੱਚਿਆਂ ਨੂੰ ਸਮਰਪਿਤ ਕਰਨ ਦੀਆਂ ਉਮੀਦਾਂ ਲਾਈਆਂ ਜਾਂਦੀਆਂ ਹਨ। ਬਿਲਕੁਲ ਉਸੇ ਸਮੇਂ ਇਸਦੇ ਵਿਪਰੀਤ ਮੰਡੀ ਦੀਆਂ ਲੋੜਾਂ ਅਨੁਸਾਰ ਆਪਣੇ ਆਪ ਨੂੰ ਢਾਲਣ ਦੀਆਂ ਤਜਵੀਜ਼ਾਂ ਉਸਦੇ ਸਾਹਮਣੇ ਜਿੰਨ ਬਣ ਕੇ ਖੜ੍ਹੀਆਂ ਹਨ। ਸਮਾਜਿਕ ਪੈਦਾਵਾਰ ਵਿੱਚ ਉਸਦੀ ਸਮੂਲੀਅਤ ਨੇ ਜ਼ਰੂਰ ਹੀ ਉਸਦੀ ਸਮਾਜਿਕ ਹਸਤੀ ਨੂੰ ਉੱਚਾ ਚੁੱਕਣਾ ਸੀ ਪਰ ਮੰਦਭਾਗੀਂ ਇਹ ਨਹੀਂ ਵਾਪਰਿਆ। ਇਸ ਵਰਤਾਰੇ ਨੇ ਤਾਂ ਉਸਨੂੰ ਇੱਕ ਉਜਰਤੀ ਗੁਲਾਮ ਤੋਂ ਵੀ ਵਧਕੇ ਇੱਕ ਮਸ਼ੀਨ ਬਣਾ ਕੇ ਰੱਖ ਦਿੱਤਾ ਹੈ। ਕੰਮ ਨਾਲ ਉਸਦੀ ਅਲਹਿਦਗੀ ਨਿਰਾਸ਼ਾ ਨੂੰ ਜਨਮ ਦਿੰਦੀ ਹੈ ਤੇ ਨਿਰਾਸ਼ਾ ਉਸਦੀ ਭਟਕਣਾ ਨੂੰ। ਉਸਦੀ ਕਿਰਤ ਉਸਨੂੰ ਅੰਦਰੂਨੀ ਆਨੰਦ ਨਹੀਂ ਬਖ਼ਸ਼ਦੀ ਕਿਉਂਕਿ ਪੈਸਾ ਉਸਦੇ ਕੰਮ ਕਰਨ ਦਾ ਆਖਰੀ ਮਨੋਰਥ ਨਹੀਂ ਹੈ। ਸੋ ਹੁਣ ਉਹ ਨੀਵੇਂ ਦਰਜੇ ਦਾ ਸਸਤਾ ਅਤੇ ਸੋਸ਼ਿਤ ਮਜ਼ਦੂਰ ਬਣ ਕੇ ਵਿਚਰਦੀ ਹੈ। ਜਿੱਥੇ ਘਰ ਦੀ ਚਾਰਦੀਵਾਰੀ ਅੰਦਰ ਸੁਰੱਖਿਆ ਦੇ ਨਾਂ ਤੇ ਉਸਦਾ ਸੋਸ਼ਣ ਹੁੰਦਾ ਰਿਹਾ, ਆਧੁਨਿਕ ਦੌਰ ਵਿੱਚ ਸਫਲਤਾ ਅਤੇ ਅਜ਼ਾਦੀ ਦੇ ਨਾਂਅ 'ਤੇ ਘਰ ਅਤੇ ਬਾਹਰ ਦੋਵਾਂ ਥਾਵਾਂ 'ਤੇ ਹੀ ਉਸਨੂੰ ਬਜ਼ਾਰੀ ਵਸਤੂ ਬਣਾ ਕੇ ਲਾਭ ਖੱਟਿਆ ਜਾ ਰਿਹਾ ਹੈ। ਬੁਰਜੂਆ ਮਰਦ ਲਈ ਤਾਂ ਸਭ ਤੋਂ ਖਤਰਨਾਕ ਸ਼ੈਅ ਔਰਤ ਦਾ ਅਜ਼ਾਦ ਵਿਅਕਤੀਤਵ ਹੀ ਹੈ ਕਿਉਂਕਿ ਇਹ ਉਸਦੀ ਸਰਵਉੱਚਤਾ ਲਈ ਖ਼ਤਰਾ ਹੈ। ਉਹ ਤਾਂ ਔਰਤ ਦੇ ਦੋ ਹੀ ਰੂਪ ਪਸੰਦ ਕਰਦਾ ਹੈ ਕਿ ਜਾਂ ਤਾਂ ਉਹ ਘਰ ਵਿੱਚ ਨਿਮਾਣੀ ਬਣ ਕੇ ਉਸਦੀ ਸੇਵਾ ਕਰੇ ਜਾਂ ਫਿਰ ਬਜਾਰ ਵਿੱਚ ਉਸਦੀ ਹੀ ਮਰਜੀ ਅਤੇ ਹਿੱਤਾਂ ਮੁਤਾਬਕ ਵਿਕਦੀ ਰਹੇ।

ਸੋ ਉਪਰਲੇ ਵਿਖਿਆਨ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਆਧੁਨਿਕ ਪ੍ਰਬੰਧ ਵਿੱਚ ਔਰਤ ਦੀ ਸਥਿਤੀ ਉਸਦੇ ਵਧਦੇ ਯੋਗਦਾਨ ਦੇ ਬਾਵਜੂਦ ਵੀ ਸੁਧਰਨ ਦੀ ਬਜਾਇ ਅਸਲੀ ਰੂਪ ਵਿੱਚ ਵਿਗੜ ਗਈ ਹੈ। ਘਰ ਦੀ ਚਾਰਦੀਵਾਰੀ ਚੋਂ ਨਿਕਲ ਕੇ ਜਿੱਥੇ ਉਸਨੂੰ ਬਰਾਬਰ ਦੀ ਸਮਾਜਿ ਹਸਤੀ ਦਾ ਦਰਜਾ ਮਿਲਣਾ ਸੀ। ਬਾਹਰੀ ਸਮਾਜ ਨੇ ਉਸ ਲਈ ਹੋਰ ਲੱਖਾਂ ਮੁਸੀਬਤਾਂ ਖੜ੍ਹੀਆਂ ਕਰ ਦਿੱਤੀਆਂ ਹਨ। ਆਧੁਨਿਕ ਯੁੱਗ ਨੇ ਮਹਿਲਾ ਸ਼ਸਤੀਕਰਣ ਦੇ ਨਾਂ ਹੇਠ ਜੋ ਕਿ ਸੱਤਾ ਅਤੇ ਸਾਧਨ ਸੰਪੰਨ ਜਮਾਤ ਨੇ ਦਿੱਤਾ ਹੈ-ਔਰਤ ਦੇ ਸੋਸ਼ਣ ਨੂੰ ਹੋਰ ਵੀ ਤੀਬਰ ਕਰ ਦਿੱਤਾ ਹੈ। ਕੁਝ ਔਰਤਾਂ ਦੇ ਸਾਧਨ ਅਤੇ ਸੱਤਾ ਤੇ ਕਾਬਜ ਹੋਣ ਨਾਲ ਬਹੁਗਿਣਤੀ ਸੋਸ਼ਿਤ ਔਰਤ ਜਮਾਤ ਦੀ ਸਥਿਤੀ ਨਹੀਂ ਸੁਧਰਨ ਲੱਗੀ। ਔਰਤ ਦਾ ਸੋਸ਼ਣ ਸਿਰਫ ਆਰਥਿਕ ਹੀ ਨਹੀਂ, ਮਾਨਸਿਕ, ਸਮਾਜਿਕ, ਰਾਜਨੀਤਿਕ, ਭਾਵਨਾਤਮਕ ਅਤੇ ਸਰੀਰਿਕ ਪੱਖ ਤੋਂ ਵੀ ਨਿਚੋੜਨ ਦੀ ਹੱਦ ਤੱਕ ਪੁੱਜ ਗਿਆ ਹੈ। ਉਸਨੂੰ ਅਜਾਦੀ ਦਿਵਾਉਣ ਲਈ ਇਹ ਅਜੋਕਾ ਆਰਥਿਕ, ਸਮਾਜਿਕ ਪ੍ਰਬੰਧ ਅਤੇ ਵਿੱਦਿਅਕ ਪ੍ਰਣਾਲੀ ਉੱਕਾ ਹੀ ਨਾ ਕਾਫੀ ਹਨ। ਅਸਲ ਵਿੱਚ ਔਰਤ ਦੀ ਅਜ਼ਾਦੀ ਦਾ ਸਵਾਲ ਮਨੁੱਖਤਾ ਦੀ ਅਜਾਦੀ ਦੇ ਸਵਾਲ ਨਾਲ ਡੂੰਘਾ ਜੁੜਿਆ ਹੋਇਆ ਹੈ। ਇਸਦਾ ਪੱਖ ਸਿਰਫ ਆਰਥਿਕ ਹੀ ਨਹੀਂ ਸਗੋਂ ਇਸਤੋਂ ਅੱਗੇ ਸਮਾਜਿਕ ਅਤੇ ਸੰਸਕ੍ਰਿਤਕ ਵੀ ਹੈ। ਔਰਤ ਕਦਰਤ ਦੀ ਅਦਭੁੱਤ ਰਚਨਾ ਹੈ। ਇਹ ਇਤਿਹਾਸ ਨੂੰ ਸਾਂਭਦੀ ਹੈ, ਵਰਤਮਾਨ ਨੂੰ ਪਿਆਰਦੀ ਹੈ ਅਤੇ ਭਵਿੱਖ ਨੂੰ ਸਿੰਜਦੀ ਹੈ। ਔਰਤ ਦੇ ਕੰਮ, ਜ਼ਿੰਮੇਵਾਰੀ ਅਤੇ ਕੁਦਰਤੀ ਖਾਸੇ ਨੂੰ ਦੇਖਦੇ ਹੋਏ ਬਰਾਬਰੀ ਹੀ ਨਹੀਂ ਸਗੋਂ ਉਸਤੋਂ ਵੀ ਵੱਧ ਹੱਕ ਦੇਣੇ ਪੈਣਗੇ। ਸਾਡਾ ਸਮਾਜ ਫਿਰ ਹੀ ਸੱਭਿਅਕ ਕਹਾਉਣ ਦਾ ਹੱਕਦਾਰ ਹੈ ਜੇਕਰ ਉਹ ਔਰਤ ਦੇ ਮੂਲ ਨੂੰ ਪਛਾਣਦੇ ਹੋਏ ਇਸਨੂੰ ਵਧੀਆ ਖੁਰਾਕ, ਵਧੀਆ ਰਹਿਣ-ਸਹਿਣ, ਤੰਦਰੁਸਤ ਵਾਤਾਵਰਨ, ਇੱਜ਼ਤ, ਸਮਾਜਕ ਰੁਤਬਾ ਅਤੇ ਪਹਿਲੇ ਦਰਜੇ ਦੇ ਸ਼ਹਿਰੀ ਦੀਆਂ ਸਹੂਲਤਾਂਵਾਂ ਪ੍ਰਦਾਨ ਕਰੇ। ਹਾਂ ਫਿਰ ਅਸੀਂ ਉਸਤੋਂ ਨਰੋਏ ਅਤੇ ਤੰਦਰੁਸਤ ਸਮਾਜ ਦੀ ਸਿਰਜਣਾ ਵਿੱਚ ਮੋਹਰੀ ਰੋਲ ਦੀ ਉਮੀਦ ਕਰ ਸਕਦੇ ਹਾਂ। ਬਸ਼ਰਤੇ ਹੀ ਜਦੋਂ ਔਰਤ-ਮਰਦ ਸੰਬੰਧ ਸੋਸ਼ਿਤ ਨਾ ਹੋ ਕੇ ਆਪਸੀ ਬਰਾਬਰੀ ਅਤੇ ਸੱਚੇ ਪ੍ਰੇਮ ਤੇ ਅਧਾਰਿਤ ਹੋਣਗੇ ਤਾਂ ਔਰਤ ਆਪਣੇ ਹੁਸਨ ਅਤੇ ਪਿਆਰ ਨਾਲ ਦੁਨੀਆ ਨੂੰ ਸਵਰਗ ਬਣਾ ਦੇਵੇਗੀ। ਫਿਰ ਅਸੀਂ ਉੱਚੀਆਂ ਕਦਰਾਂ ਕੀਮਤਾਂ ਵਾਲੀ ਨਰੋਈ ਅਗਾਂਹਵਧੂ ਪੀੜੀ ਨਾਲ ਅੱਗੇ ਵਧਾਂਗੇ।

—0—

98762-62642

# ਇੱਕ ਸਹੀ ਧਾਰਮਕ ਆਗੂ ਸੰਸਾਰ ਤੋਂ ਉੱਠ ਗਿਆ ਪਰ ਕਿਉਂ?

*ਸੰਪੂਰਨ ਸਿੰਘ*

ਕੋਈ ਵਿਰਲਾ ਮਨੁੱਖ ਹੀ ਹੋਵਗਾ, ਜੋ ਮੌਤ ਕੀ ਹੈ, ਇਸ ਬਾਰੇ ਜਾਣਕਾਰੀ ਨਾ ਹਾਸਲ ਕਰਨਾ ਚਾਹੁੰਦਾ ਹੋਵੇ। ਮਰਨ ਲਗਿਆਂ ਇਨਸਾਨ ਤੇ ਕੀ ਬੀਤਦੀ ਹੈ? ਉਸਦੇ ਪ੍ਰਾਣ ਕਿਵੇਂ ਨਿਕਲਦੇ ਹਨ? ਤੇ ਉਦੋਂ ਉਹ ਕੀ ਮਹਿਸੂਸ ਕਰਦਾ ਹੈ? ਮੌਤ ਕੁਦਰਤ ਦਾ ਇੱਕ ਅਜਿਹਾ ਭੇਤ ਹੈ, ਜਿਸ ਨੂੰ ਅਜੇ ਤੱਕ ਕੋਈ ਵੀ ਮਨੁੱਖ ਨਹੀਂ ਜਾਣ ਸਕਿਆ। ਸਾਇੰਸਦਾਨ ਤੇ ਚਿਕਿਤਸਾ ਵਿਗਿਆਨੀ ਵੀ ਕੋਈ ਅਜਿਹੀ ਭਰੋਸੇਯੋਗ ਗੱਲ ਨਹੀਂ ਦੱਸ ਸਕੇ, ਜਿਸ ਗੱਲ ਉੱਪਰ ਪੂਰਾ ਯਕੀਨ ਕੀਤਾ ਜਾ ਸਕੇ। ਐਸੇ ਮਾਹੌਲ ਵਿੱਚ ਜਦੋਂ ਸਾਡੇ ਪਾਸ, ਇਸ ਬਾਰੇ ਕੁਝ ਵੀ ਜਾਣਕਾਰੀ ਨਹੀਂ ਹੈ, ਤਾਂ ਇਥੇ ਆਪਣੇ ਪਾਠਕਾਂ ਅੱਗੇ ਮੈਂ ਇੱਕ ਅਜਿਹੀ ਗੱਲਬਾਤ ਦੱਸਣ ਦੀ ਇਜਾਜਤ ਮੰਗਦਾ ਹਾਂ, ਜੋ ਆਦਿਵਾਸੀ ਕਬੀਲੇ ਦੀ ਇੱਕ ਔਰਤ ਨੇ ਆਪਣੇ ਇੱਕਲੌਤੇ ਪੁੱਤਰ "ਰੋਹਾਂਡ" ਦੇ ਮਰਨ ਤੇ ਉਸ ਪਾਦਰੀ ਨਾਲ ਕੀਤੀ, ਜੋ ਉਸ ਔਰਤ ਦੇ ਪੁੱਤਰ ਦੀ ਦੁੱਖਦਾਈ ਮੌਤ ਦਾ ਤਿਨਕਾਮਾਤਰ ਹੀ ਜਿੰਮੇਵਾਰ ਸੀ। ਇਹ ਪਾਦਰੀ ਕੌਣ ਸੀ, ਤੇ ਇਸ ਬੱਚੇ ਦੀ ਅਜੀਬੋ-ਗਰੀਬ ਮੌਤ ਦੇ ਦੁਖਾਂਤ ਦਾ ਕਿਵੇਂ ਜਿੰਮੇਵਾਰ ਸੀ, ਆਉ ਇਸ ਸਾਰੀ ਗੱਲਬਾਤ ਤੇ ਦੁਖਾਂਤ ਉੱਪਰ ਚਰਚਾ ਕਰੀਏ।

ਇਹ ਜਨਵਰੀ ਸੰਨ 1953 ਈ: ਦੀ ਗੱਲ ਹੈ। ਉਦੋਂ ਮੇਰੀ ਪਹਿਲੀ ਪੋਸਟਿੰਗ ਓਵਰਸੀਅਰ ਦੇ ਤੌਰ 'ਤੇ ਜਗਦਲਪੁਰ (ਮਧਿਆ ਪ੍ਰਦੇਸ਼) ਦੇ ਨੇੜੇ ਇੱਕ ਪਿੰਡ "ਪੁਸ਼ਪਾਲ" ਵਿੱਚ ਹੋਈ ਸੀ। ਭਾਰਤ ਸਰਕਾਰ, ਉਥੇ ਵਗਦੀ ਇੱਕ ਪਹਾੜੀ ਨਦੀ ਉੱਪਰ, ਪੁੱਲ ਬਨਾਉਣਾ ਚਾਹੁੰਦੀ ਸੀ ਤਾਂ ਜੋ ਉਥੇ ਵਸਦੇ ਆਦਿਵਾਸੀਆਂ ਨੂੰ, ਨਦੀ ਦੇ ਉਰਾਰ-ਪਰਾਰ ਜਾਣ ਵਿੱਚ ਆਸਾਨੀ ਹੋਵੇ। ਮੇਰੀ ਡਿਊਟੀ, ਉਸ ਨਦੀ ਦੇ ਤੇਜ਼ ਰਫ਼ਤਾਰ ਵਗਦੇ ਪਾਣੀ ਬਾਰੇ, ਵਿਸ਼ੇਸ਼ ਜਾਣਕਾਰੀ ਇੱਕਠੀ ਕਰਨੀ ਸੀ।

"ਪੁਸ਼ਪਾਲ" ਇੱਕ ਅੱਛਾ ਖਾਸਾ ਕਸਬਾ ਹੈ, ਅਤੇ ਇਥੋਂ ਦੀ ਸਾਰੀ ਵਸੋਂ ਮਾਰਿਆ ਗੋਂਡ ਕਬੀਲੇ ਨਾਲ ਸੰਬੰਧਤ ਸੀ। ਇਹ ਆਦਿਵਾਸੀ ਹਬਸ਼ੀਆਂ ਦੀ ਤਰਾਂ ਕਾਲੇ ਪਰ ਬਹੁਤ ਮਹਿਨਤੀ ਸਨ। ਸਵੇਰੇ ਉਠਦੇ ਸਾਰ ਹੀ ਕੁਝ ਲੋਕ ਤਾਂ ਤੀਰ ਕਮਾਨ ਤੇ ਭਾਲਾ ਆਦਿ ਹਥਿਆਰ ਲੈ ਕੇ ਸ਼ਿਕਾਰ ਨੂੰ ਨਿੱਕਲ ਜਾਂਦੇ, ਕੁਝ ਧਾਨ ਦੇ ਖੇਤਾਂ ਵਿੱਚ ਮਜਦੂਰੀ ਕਰਦੇ ਅਤੇ ਬਾਕੀ ਬਚੇ ਖੁੱਚੇ 'ਮਹੂਆ' ਅਤੇ ਤੇਂਦੂਆ ਦੇ ਪਤੇ ਚੁਣਨ ਵਾਸਤੇ ਚਲੇ ਜਾਂਦੇ ਸਨ। ਇਨ੍ਹਾਂ ਵਿਚੋਂ ਵਿਹਲਾ ਕੋਈ ਨਹੀਂ ਸੀ ਰਹਿੰਦਾ। ਇਹ ਲੋਕ ਅਮਨ ਪਸੰਦ ਲੋਕ ਸਨ ('ਮਹੂਆ' ਇੱਕ ਫਲ ਹੈ, ਜੋ ਬਹੁਤ ਵੱਡੀ ਮਾਤਰਾ ਵਿੱਚ ਜਗਦਲਪੁਰ ਵਿੱਚ ਪੈਦਾ ਹੁੰਦਾ ਹੈ। ਇਸਤੋਂ ਸ਼ਰਾਬ ਬਣਦੀ ਹੈ ਅਤੇ ਇਸ ਸ਼ਰਾਬ ਦਾ ਜਿਆਦਾ ਸੇਵਨ ਆਦਿਵਾਸੀ ਹੀ ਕਰਦੇ ਹਨ) ਤੇਂਦੂਆ ਇੱਕ ਦਰਖਤ ਹੈ, ਜਿਸ ਦੇ ਪੱਤੇ ਬੀੜੀ ਬਣਾਉਣ ਦੇ ਕੰਮ ਆਉਂਦੇ ਹਨ।) ਇਹ ਆਦਿਵਾਸੀ ਭਾਵੇਂ ਜੰਗਲਾਂ ਵਿੱਚ ਜਾ ਕੇ ਨੀਲ ਗਾਏ, ਹਿਰਨ ਅਤੇ ਸਾਂਬਰ ਆਦਿ ਜਾਨਵਰਾਂ ਦਾ ਸ਼ਿਕਾਰ ਕਰਕੇ ਖੁਸ਼ ਹੁੰਦੇ ਸਨ ਪਰ ਇਹ ਚੂਹੇ, ਡੱਡੂ ਅਤੇ ਸੱਪ ਆਦਿ ਖਾਣੋ ਵੀ ਗੁਰੇਜ ਨਹੀਂ ਸੀ ਕਰਦੇ। ਸਿਹਤ ਠੀਕ ਰੱਖਣ ਬਾਰੇ ਇਨ੍ਹਾਂ ਦੀ ਜਾਣਕਾਰੀ ਬਹੁਤ ਘੱਟ ਸੀ। ਇਨ੍ਹਾਂ ਦੇ ਝੌਂਪੜਿਆਂ ਵਿੱਚ ਤੇਂਦੁਐ ਦੇ ਪੱਤਿਆਂ ਦੀ ਵਿਛਾਈ ਵਾਲਾ ਫਰਸ਼ ਹੁੰਦਾ ਸੀ ਅਤੇ ਜਿਆਦਾ ਮੀਂਹ ਪੈਣ ਕਰਕੇ ਇਨ੍ਹਾਂ ਦੇ ਕੱਚੇ ਮਕਾਨ, ਸੇਬਲ ਤੇ ਸਿਲ੍ਹੇ ਰਹਿੰਦੇ ਸੀ। ਇਸੀ ਕਾਰਨ ਆਮ ਤੌਰ ਤੇ ਇਹ ਮੌਸਮੀ ਬੁਖਾਰ ਨਾਂਲ ਪੀੜਤ ਰਹਿੰਦੇ ਸਨ।

ਕੇਸਾਂ ਨੂੰ ਕੰਘਾ ਕਰਨਾ, ਇਨ੍ਹਾਂ ਦੀ ਸੰਸਕ੍ਰਿਤੀ ਵਿੱਚ ਹੈ ਹੀ ਨਹੀਂ ਸੀ। ਇਹ ਜਿਆਦਾਤਰ ਵਸਤਰ ਹੀਣ ਹੀ ਰਹਿੰਦੇ ਸਨ ਅਤੇ ਇਸ ਵਿੱਚ ਹੀ ਇਹ ਖੁਸ਼ ਸਨ। ਰਾਤ ਇਹ ਝੌਂਪੜਿਆਂ ਵਿੱਚ ਕਟਦੇ ਸਨ ਤੇ ਸੇਬਲ ਫਰਸ਼, ਭਾਵ ਗਿਲੇ ਫਰਸ਼ ਤੇ ਪਏ, ਇਨ੍ਹਾਂ ਨੂੰ ਜੋਕਾਂ ਚਿੰਮੜ ਜਾਂਦੀਆਂ ਸਨ। ਇਨ੍ਹਾਂ ਦੀ ਔਸਤਨ ਉਮਰ 30 ਵਰਸ਼ ਸੀ। ਇਨਫੈਂਟ ਡੈਥ ਰੇਟ 85% ਸੀ (Infant Death Rate 85%), ਪਰ ਫਿਰ ਵੀ ਇਹ ਖੁਸ਼ ਸਨ।

1857 ਈ: ਦੀ ਕ੍ਰਾਂਤੀ ਤੋਂ ਬਾਅਦ ਭਾਰਤ ਵਿੱਚ ਬਰਤਾਨੀਆ ਕਰਾਊਨ ਦਾ ਰਾਜ ਹੋ ਗਿਆ ਸੀ। ਇਸਤੋਂ ਪਹਿਲਾਂ ਭਾਰਤ ਕੋਮਨਵੈਲਥ ਮੁਲਕਾਂ ਦਾ ਫ਼ਰਦ ਨਹੀਂ ਸੀ।

ਬ੍ਰਿਟਿਸ਼ ਸੰਸਦ ਨੂੰ ਭਾਰਤ ਦਾ ਰਾਜ ਮਿਲਣ ਤੋਂ ਬਾਅਦ, ਜੱਦ ਭਾਰਤ ਵਿੱਚ ਵਸਦੇ ਆਦਿਵਾਸੀਆਂ ਬਾਰੇ ਜਾਣਕਾਰੀ ਮਿਲੀ ਤੇ ਆਦਿਵਾਸੀਆਂ ਦੀ ਦ੍ਰਿਦਰਤਾ ਬਾਰੇ ਪਤਾ ਲੱਗਿਆ, ਤਾਂ ਮਨੁੱਖੀ ਹਮਦਰਦੀ ਦੇ ਕੁਦਰਤੀ ਭਾਵਾਂ ਕਰਕੇ ਇੰਗਲੈਂਡ ਦੇ ਲੋਕਾਂ ਨੇ ਉਥੋਂ ਦੀ ਸਰਕਾਰ ਤੇ ਜ਼ੋਰ ਪਾਇਆ ਕਿ ਇਨ੍ਹਾਂ ਆਦਿਵਾਸੀਆਂ ਦੀ ਹਾਲਤ ਨੂੰ ਸੁਧਾਰਿਆ ਜਾਵੇ। ਚਰਚ ਆਫ਼ ਇੰਗਲੈਂਡ ਨੇ ਇਸ ਕੰਮ ਲਈ ਉਚੇਚੇ ਕਦਮ ਚੁੱਕੇ, ਤੇ ਇਹਨਾਂ ਬਹੁਤ ਹੀ ਕਮਜ਼ੋਰ ਮਨੁੱਖਾਂ ਨੂੰ, ਜੋ ਨਾ ਜਾਣੇ ਕਿੰਨੇ ਹਜਾਰਾਂ ਸਾਲਾਂ ਤੋਂ ਦਰਿਦਰਤਾ ਦਾ ਸ਼ਿਕਾਰ ਬਣੇ ਹੋਏ ਸੀ, ਇਨ੍ਹਾਂ ਨੂੰ ਸਭਿਅਕ ਲੋਕਾਂ ਦਾ ਸਹਾਰਾ ਮਿਲਣਾ ਸ਼ੁਰੂ ਹੋਇਆ। ਪਰ ਇਸ ਸਹਾਇਤਾ ਦੇ ਪਿਛੇ ਇੱਕ ਚਾਲਾਕ ਬਿਪਰ ਲਹਿਰ ਵੀ ਛਿਪੀ ਹੋਈ ਸੀ। ਚਰਚ ਆਫ਼ ਇੰਗਲੈਂਡ, ਵੈਟੀਕਨ ਅਤੇ ਹੋਰ ਵੱਡੇ ਈਸਾਈ, ਅਧਿਕਾਰੀ ਆਦਿਵਾਸੀ ਲੋਕਾ ਨੂੰ ਈਸਾਈ ਮੱਤ ਦੇ ਘੇਰੇ ਵਿੱਚ ਲਿਆਉਣਾ ਚਾਹੁੰਦੇ ਸਨ। ਪੁਰਾਣੀ ਤੇ ਨਵੀਂ ਅੰਜੀਲ ਵਿੱਚ ਅਜਿਹਾ ਕਰਨ ਨੂੰ ਪੁੰਨ ਦਾ ਕੰਮ ਅਤੇ ਸ਼ੁਭ ਮੰਨਿਆ ਜਾਂਦਾ ਹੈ।

ਸੰਨ 1947 ਵਿੱਚ ਜਦੋਂ ਭਾਰਤ ਆਜ਼ਾਦ ਹੋਇਆ ਸੀ, ਇਸਤੋਂ ਬਹੁਤ ਸਾਲ ਪਹਿਲਾਂ ਹੀ ਅਸਭਿਐ ਲੋਕਾਂ ਨੂੰ ਸਭਿਅਕ ਬਨਾਉਣ ਦੀ ਮੁਹਿੰਮ ਅੰਗ੍ਰੇਜਾਂ ਨੇ ਸ਼ੁਰੂ ਕਰ ਦਿੱਤੀ ਸੀ। ਮਾਰੀਆ ਗੋਂਡ ਕਬੀਲੇ ਦੇ ਲੋਕ ਸਰਕਾਰ ਵੱਲੋਂ ਅਸਭਿਅਕ ਘੋਸ਼ਿਤ ਸਨ। ਇਹ ਲੋਕ ਨੰਗੇ ਧੜੰਗੇ ਰਹਿੰਦੇ ਸਨ, ਪਰ ਹੌਲੀ ਹੌਲੀ ਇਹਨਾਂ ਨੇ ਚਰਚ ਦੀ ਸੇਵਾਵਾਂ ਨੂੰ ਅਪਣਾ ਲਿਆ ਸੀ ਅਤੇ ਕਪੜੇ ਪਾਉਣ ਵਿੱਚ ਦਿਲਚਸਪੀ ਦਿਖਾਉਣੀ ਸ਼ੁਰੂ ਕਰ ਦਿੱਤੀ ਸੀ। ਕਬੀਲੇ ਦੇ ਚੋਧਰੀਆਂ ਨੂੰ ਈਸਾਈ ਪਾਦਰੀ ਉਚੇਚੀ ਸਿਖਸ਼ਾ ਦਿੰਦੇ ਸਨ, ਤਾਂ ਜੋ ਉਹ ਆਪਣੇ ਕਬੀਲੇ ਦੀ ਸੇਵਾ ਕਰ ਸਕਣ। ਫਲਸਰੂਪ ਇਹ ਸਿੱਖਸ਼ਤ ਚੌਧਰੀ ਜਲਦੀ ਹੀ, ਸਭਿਅਕ ਲੋਕਾਂ ਵਾਂਗ ਰਹਿਣ ਲੱਗ ਪਏ ਸਨ, ਪਰ ਕਦੀ ਕਦਾਈਂ ਤਿਉਹਾਰਾਂ ਆਦਿ ਦੇ ਮੌਕੇ ਤੇ ਇਨ੍ਹਾਂ ਦੀਆਂ ਤ੍ਰਿਮਤਾਂ, ਵਸਤਰ ਹੀਨ ਹੋ ਕੇ ਆਪਣੇ ਲੋਕਾਂ ਨਾਲ (ਜੋ ਵਸਤਰਹੀਣ ਰਹਿੰਦੇ ਸਨ) ਨਾਚ ਕਰਨ ਵਿੱਚ ਹਰਜ ਨਹੀਂ ਸੀ ਸਮਝਦੀਆਂ। ਪਾਦਰੀਆਂ ਦੀ ਮਾਰਫ਼ਤ ਮਾਰਿਆ ਕਬੀਲੇ ਦੇ ਚੌਧਰੀਆਂ ਨੂੰ ਆਮ ਲੋਕਾਂ ਤੋਂ ਚੋਰੀ ਛਿਪੇ, ਮੋਟੀਆਂ ਤਨਖਾਹਾਂ ਵੀ ਮਿਲਦੀਆਂ ਸਨ। ਮਹਾਰਾਨੀ ਐਲਿਜਾਬੇਥ-॥ ਉਦੋਂ ਚਰਚ ਆਫ਼ ਇੰਗਲੈਂਡ ਦੀ ਸੁਪਰੀਮ ਗਵਰਨਰ ਸੀ ਅਤੇ ਕਾਮਨਵੈਲਥ ਮੁਲਕਾਂ ਦੀ ਮੁੱਖੀ ਵੀ ਸੀ। ਉਸਦਾ ਆਦੇਸ਼ ਸੀ ਕਿ ਆਦਿਵਾਸੀ (ਪਿਛੜੇ) ਲੋਕਾਂ ਨੂੰ ਈਸਾਈ ਬਨਣ ਲਈ ਪ੍ਰੇਰਿਆ ਜਾਵੇ ਤੇ ਇਸ ਕੰਮ ਵਿੱਚ ਪਾਦਰੀਆਂ ਦੀ ਸੇਵਾ ਲਈ ਜਾਵੇ। ਭਾਰਤ ਵਿਚਲੇ ਪਾਦਰੀਆਂ ਨੂੰ ਇਸ ਕੰਮ ਲਈ ਉਚੇਚਾ ਭੱਤਾ, ਤਨਖਾਹ ਦੇ ਨਾਲ ਦਿੱਤਾ ਜਾਵੇ ਤੇ ਜਿਥੇ ਕਿਥੇ ਵੀ ਐਸੇ ਪਿਛੜੇ ਲੋਕ ਹਨ, ਜਿਹੜੇ ਆਦਿਵਾਸੀ ਆਖੇ ਜਾਂਦੇ ਸਨ, ਉਨ੍ਹਾਂ ਦੇ ਚੌਧਰੀਆਂ ਨੂੰ ਵੀ ਖੁਸ਼ ਰੱਖਿਆ ਜਾਵੇ। ਇਹ ਸਾਰਾ ਖਰਚ, ਚਰਚ ਆਫ਼ ਇੰਗਲੈਂਡ ਕਰਦਾ ਸੀ, ਅਤੇ ਇਸ ਖਰਚ ਦਾ ਆਡਿਟ (Audit) ਨਹੀਂ ਸੀ ਹੁੰਦਾ। ਇਸ ਫੈਸਲੇ ਦੇ ਫਲਸਰੂਪ ਬਹੁਤੇ ਆਦਿਵਾਸੀ ਚੌਧਰੀਆਂ ਨੇ ਜਿਆਦਾ ਸਹੂਲਤਾਂ ਹਾਸਲ ਕਰਨ ਦੀ ਲਾਲਚ ਵਿੱਚ, ਅੰਗਰੇਜੀ ਸਿਖਣੀ ਵੀ ਸ਼ੁਰੂ ਕਰ ਲਈ, ਅਤੇ ਕਈ ਜਿਆਦਾ ਹੁਸ਼ਿਆਰ ਚੌਧਰੀ, ਅੰਗ੍ਰੇਜ਼ੀ ਜੁਬਾਨ ਵਿੱਚ ਗੱਲਬਾਤ ਵੀ ਕਰਨ ਲੱਗ ਪਏ ਸਨ। ਆਦਿਵਾਸੀ ਚੌਧਰੀ ਪੜ੍ਹ ਲਿਖ ਕੇ ਸੁਭਾਵਕ ਹੀ ਚਰਚ ਦੇ ਵੱਡੇ ਅਫਸਰਾਂ ਨੂੰ ਮਿਲਦੇ ਸਨ ਅਤੇ ਨਿੱਜੀ ਤੇ ਆਪਣੇ ਕਬੀਲੇ ਦੀਆਂ ਮੁਸ਼ਕਲਾਂ ਉਨ੍ਹਾਂ ਅਫ਼ਸਰਾਂ ਨੂੰ ਦੱਸਦੇ ਸਨ। 1947 ਈ: ਵਿੱਚ ਜੱਦ ਭਾਰਤ ਆਜ਼ਾਦ ਹੋ ਗਿਆ ਅਤੇ ਭਾਰਤੀ ਅਧਿਕਾਰੀ ਵੀ ਆਦਿਵਾਸੀਆਂ ਵਿੱਚ ਆਏ ਇਸ ਬਦਲਾਅ ਨੂੰ ਵਾਹਵਾ ਪਸੰਦ ਕਰਦੇ ਸਨ।

ਪੁਸ਼ਪਾਲ ਪਿੰਡ ਦੀ ਵਸੋਂ ਗੋਂਡ ਮਾਰਿਆ ਕਬੀਲੇ ਦੀ ਸੀ। ਇਸ ਦੀ ਮੁੱਖੀ ਇੱਕ ਔਰਤ "ਲੌਸੀਨੀ" ਸੀ। ਉਹ ਬਹੁਤ ਹੀ ਜ਼ਹੀਨ, ਦੂਰ ਦ੍ਰਿਸ਼ਟਤਾ ਵਾਲੀ ਅਤੇ ਸਾਹੂ ਸੁਭਾ ਦੀ ਔਰਤ ਸੀ। ਉਸ ਨੇ ਆਪਣੇ ਪਾਦਰੀ ਨੂੰ ਇੱਕ ਗੱਲ ਸਪਸ਼ਟ ਕਰ ਦਿੱਤੀ ਸੀ, "ਮੈਂ ਆਪਣਾ ਸੋਚ ਢੰਗ ਨਹੀਂ ਬਦਲ ਸਕਦੀ। ਤੁਸੀਂ ਆਰੀਅਨ ਲੋਕ ਹੋ। ਮੇਰੀ ਜਾਣਕਾਰੀ ਅਨੁਸਾਰ ਜੋ ਮੈਨੂੰ ਆਪਣੇ ਪੁਰਖਾਂ ਤੋਂ ਮਿਲੀ ਹੈ, ਕਿ ਪਿਛਲੇ 10,000 ਸਾਲਾਂ ਤੋਂ ਆਰੀਅਨ ਲੋਕਾਂ ਨਾਲ ਇਥੋਂ ਦੇ ਵਸਨੀਕ ਲੜਦੇ ਹੀ ਆ ਰਹੇ ਹਨ। ਪੁਰਾਣੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਮੈਂ ਆਪਣਾ ਇਸ਼ਟ ਨਹੀਂ ਬਦਲ ਸਕਦੀ। ਮੇਰੇ ਧਰਮ ਵਿੱਚ, ਇਸ਼ਟ ਮਾਂ ਦੁਰਗਾ ਹੈ (ਹਿੰਦੂ ਮਾਂ ਦੁਰਗਾ ਨੂੰ ਮਾਂ ਕਾਲੀ ਕਹਿ ਕੇ ਵੀ ਮੰਨਦੇ ਹਨ)। ਮੈਂ ਈਸਾਈ ਨਹੀਂ ਬਣ ਸਕਦੀ। ਪਰ ਮੈਂ ਈਸਾਈ ਬਨਣ ਦਾ ਨਾਟਕ ਜਰੂਰ ਕਰ ਸਕਦੀ ਹਾਂ, ਤਾਂ ਜੋ ਮੈਂ ਆਪਣੇ ਕਬੀਲੇ ਨੂੰ ਤੁਹਾਡੀ ਮੱਦਦ ਨਾਲ ਤਰੱਕੀ ਵੱਲ ਲੈ ਜਾ ਸਕਾਂ।

ਮੇਰੇ ਕਬੀਲੇ ਦੇ ਲੋਕ ਉਜੱਡ ਤੇ ਘੱਟ ਬੁੱਧੀ ਵਾਲੇ ਹਨ। ਤੁਸੀਂ ਉਨ੍ਹਾਂ ਨੂੰ ਆਪਣਾ ਜੀਵਨ ਸੁਧਾਰਨ ਦੇ ਮੌਕੇ ਪ੍ਰਦਾਨ ਕਰ ਰਹੇ ਹੋ, ਜਰੂਰ ਕਰੋ। ਪਰ ਉਨ੍ਹਾਂ ਤੋਂ ਉਨ੍ਹਾਂ ਦਾ ਪੁਰਾਤਨ ਸੋਚਣ ਢੰਗ ਖੋਹਣ ਦੀ ਕੋਸ਼ਿਸ਼ ਕਿਉਂ ਕਰਦੇ ਹੋ? ਇਹ ਵਸਤਰ ਹੀਣ ਰਹਿੰਦੇ ਹਨ, ਇਹਨਾਂ ਨੂੰ ਸ਼ਿਖਸ਼ਾ ਦਿਉ ਕਿ ਇਹ ਆਪਣਾ ਤਨ ਢੱਕ ਕੇ ਰੱਖਣ। ਇਹ ਦੁਰਬਲ ਹਨ ਇਸ ਲਈ ਇਨ੍ਹਾਂ ਨੂੰ ਪੋਸ਼ਟਿਕਤਾ ਦੇਣ ਦੀ ਪਾਲਿਸੀ ਬਣਾਉ। ਇਨ੍ਹਾਂ ਦੇ ਬੱਚਿਆਂ ਲਈ ਪਾਠਸ਼ਾਲਾਵਾ ਦਾ ਪ੍ਰਬੰਧ ਕਰੋ। ਇਨ੍ਹਾਂ ਦੀਆਂ ਔਰਤਾਂ ਖੇਤਾਂ ਵਿੱਚ ਕੰਮ ਕਰਦਿਆਂ ਕਰਦਿਆਂ, ਆਪਣੇ ਬੱਚੇ ਨੂੰ ਜਨਮ ਦੇ ਕੇ, ਫਿਰ ਥੋੜੇ ਸਮੇਂ ਬਾਅਦ ਕੰਮ ਵਿੱਚ ਲੱਗ ਜਾਂਦੀਆਂ ਹਨ। ਐਸੇ ਸਮਾਜ ਲਈ ਜੇ ਤੁਸੀਂ ਹਸਪਤਾਲਾਂ ਦਾ ਬੰਦੋਬਸਤ ਕਰ ਦਿਉ ਤਾਂ ਮੈਂ ਤੁਹਾਡੀ ਬਹੁਤ ਆਭਾਰੀ ਹੋਵਾਂਗੀ। ਤੁਸੀਂ ਜੇ ਇਹ ਸਭ ਨਾ ਵੀ ਕਰ ਸਕੇ ਤਾਂ ਵੀ ਮੈਂ ਆਭਾਰੀ ਰਹਾਂਗੀ ਕਿਉਂਕਿ ਤੁਸੀਂ ਮੇਰੇ ਕਬੀਲੇ ਦਾ ਭਲਾ ਸੋਚਿਆ ਹੈ।" ਇਸ ਅਛੂਤ ਇਸਤਰੀ "ਲੌਸੀਨੀ" ਦੀਆਂ ਗੱਲਾਂ ਸੁਣ ਕੇ ਪਾਦਰੀ ਡਿਸੋਜਾ ਦੀਆਂ ਅੱਖਾ ਸੇਜਲ ਹੋ ਗਈਆਂ। ਉਹ ਥੋੜੀ ਦੇਰ ਚੁੱਪ ਰਿਹਾ ਤੇ ਫਿਰ ਬੋਲਿਆ, "ਮੈਡਮ ਲੌਸੀਨੀ ਮੈਂ ਤੁਹਾਡੇ ਨਾਲ ਸਹਿਮਤ ਹਾਂ। ਤੁਸੀ ਧਰਮ ਨਹੀਂ ਬਦਲਣਾ, ਤਾਂ ਨਾ ਬਦਲੋ, ਤੁਸੀਂ ਸਿਰਫ ਮੇਰਾ ਸਾਥ ਦੇਣਾ ਹੈ ਤਾਂ ਜੋ ਮੈਂ ਇਸ ਪੱਛੜੀ ਹੋਈ ਮਨੁੱਖੀ ਜਾਤ ਦੀ ਸੇਵਾ ਕਰ ਸਕਣ ਦੀ ਖੁਸ਼ੀ ਪ੍ਰਾਪਤ ਕਰ ਸਕਾਂ। ਇਹ ਮਨੁੱਖ ਹਨ, ਸਾਡੇ ਵਰਗੇ ਹੀ ਹਨ। ਇਹ ਵੀ ਰੱਬ ਦੀ ਕ੍ਰਿਤ ਹਨ। ਇਨ੍ਹਾਂ ਦੇ ਸੇਵਾ ਕਰਨਾ ਮੇਰੀ ਜਿੰਦਗੀ ਦਾ ਮਨੋਰਥ ਹੈ।"

ਅਗਲੇ ਦਿਨ ਪਾਦਰੀ ਨੇ ਆਪਣੀ ਚਰਚ ਸੇਵਾਵਾਂ ਤੋਂ ਬਾਅਦ ਆਪਣੇ ਛੁਵੀਕਦਗ਼; ਦੇ ਇਹਾਤੇ ਵਿੱਚ ਆਪਣੇ ਸੇਵਾਦਾਰਾਂ ਦੀ ਮਦਦ ਨਾਲ ਇੱਕ ਐਸੇ ਨਵੇਂ ਤਜਰਬੇ ਦੀ ਸ਼ੁਰੂਆਤ ਕੀਤੀ ਜਿਹੜੀ ਇਸਤੋਂ ਪਹਿਲਾਂ ਸ਼ਾਇਦ ਕਿਸੇ ਨੇ ਵੀ, ਐਸਾ ਕਰਨ ਦਾ ਹੀਆ ਨਹੀਂ ਸੀ ਕੀਤਾ। 8-10 ਸਾਲ ਦੇ ਦੋ ਬੱਚੇ, ਜਿਨ੍ਹਾਂ ਦੇ ਵਾਲ ਬਹੁਤ ਹੀ ਗੰਦਲੇ ਤੇ ਜੂਆਂ ਨਾਲ ਭਰੇ ਹੋਏ ਸੀ, ਉਨ੍ਹਾਂ ਨੂੰ ਬਹਿਲਾ ਫੁਸਲਾ ਕੇ ਪਰ ਉਨ੍ਹਾਂ ਦੀ ਮਰਜੀ ਦੇ ਨਾਲ ਹੀ ਉਨ੍ਹਾਂ ਦੇ ਵਾਲਾਂ ਨੂੰ ਜੂਆ ਮਾਰਨ ਵਾਲੇ ਸਾਬਣ ਨਾਲ ਧੋ ਕੇ, ਤੇ ਫਿਰ ਉਨ੍ਹਾਂ ਦੇ ਕੇਸਾਂ ਨੂੰ ਸੈਂਪੂ ਨਾਲ ਧੋਤਾ ਗਿਆ। ਉਨ੍ਹਾਂ ਦੇ ਸਰੀਰ ਨੂੰ ਲਾਈਫਬੁਆਏ ਸਾਬਣ ਨਾਲ ਸਾਫ਼ ਕੀਤਾ ਗਿਆ। (ਸੈਂਪੂ 1952 ਈ: ਵਿੱਚ ਭਾਰਤ ਅੰਦਰ ਇੱਕ ਨਾਯਾਬ ਭਾਵ ਨਾ ਮਿਲਣ ਵਾਲੀ ਵਸਤੂ ਸੀ। ਸੈਂਪੂ ਦਾ ਆਵਿਸ਼ਕਾਰ ਸੰਨ 1930 ਵਿੱਚ ਇੰਗਲੈਂਡ ਅੰਦਰ ਹੋਇਆ ਸੀ। ਇਸਨੂੰ ਖੋਜਣ ਵਾਲੇ ਦਾ ਨਾਮ Kasi Herberd ਸੀ ਜੋ ਲੰਡਨ ਦਾ ਰਹਿਣ ਵਾਲਾ ਸੀ। ਸੈਂਪੂ 1942 ਈ: ਵਿੱਚ ਸਾਊਦੀ ਅਰਬ ਪਹੁੰਚਿਆ ਤੇ ਇਸ ਦੀ ਲਾਭਦਾਇਕਤਾ ਭਾਰਤ ਵਿੱਚ 1953 ਈ: ਵਿੱਚ ਸ਼ੁਰੂ ਹੋਈ ਸੀ।) 1952 ਈ: ਵਿੱਚ ਇਹ ਇਤਨਾ ਮਹਿੰਗਾ ਸੀ ਕਿ ਇਸ ਨੂੰ ਆਮ ਲੋਕ ਖ੍ਰੀਦ ਵੀ ਨਹੀਂ ਸੀ ਸਕਦੇ।

ਬੱਚਿਆਂ ਦੇ ਬਦਨ ਨੂੰ ਲਾਈਫਬੁਆਏ ਸਾਬਣ ਨਾਲ ਜਿੰਦਗੀ ਵਿੱਚ, ਸ਼ਾਇਦ ਪਹਿਲੀ ਵਾਰ ਧੋਤਾ ਗਿਆ ਸੀ। ਨਹਾ ਧੁਆ ਕੇ ਉਨ੍ਹਾਂ ਬੱਚਿਆਂ ਦੇ ਨੰਗੇਜ ਨੂੰ ਕੱਜਣ ਲਈ ਕਪੜਾ ਦਿੱਤਾ ਗਿਆ ਤੇ ਤਨ ਉੱਪਰ ਵੀ ਇੱਕ ਬਨਿਆਨ ਪਾਈ ਗਈ। ਬੱਚਿਆਂ ਨੇ ਪਹਿਲੀ ਵਾਰ ਜਿੰਦਗੀ ਵਿੱਚ ਛੋਟਾ ਮੋਟਾ ਨਾਸ਼ਤਾ ਵੀ ਕੀਤਾ। ਪਹਿਲਾਂ ਇਨ੍ਹਾਂ ਬੱਚਿਆਂ ਨੂੰ ਰੋਜ਼ ਬੁਖਾਰ ਚੜ੍ਹਦਾ ਸੀ ਪਰ ਹੁਣ ਇਹ ਦੋਵੇਂ ਬੱਚੇ Cathedral ਵਿੱਚ ਘੁੱਕ ਸੁੱਤੇ ਪਏ ਸਨ। ਇਸ ਸ਼ੋਸ਼ਲ ਕੰਮ ਕਰਨ ਵਾਲੇ ਪਾਦਰੀ ਦੇ ਨੇੜੇ ਹੀ ਪਈ ਇੱਕ ਕੁਰਸੀ ਉੱਪਰ "ਲੌਸੀਨੀ" ਵੀ ਬੈਠੀ ਸੀ। ਉਹ ਖੁਸ਼ ਸੀ ਕਿ ਉਸ ਦੇ ਕਬੀਲੇ ਦੇ ਲੋਕਾਂ ਲਈ ਕੋਈ ਸੰਸਥਾ ਕੰਮ ਕਰਨ ਲੱਗ ਪਈ ਹੈ।। ਸ਼ਾਮ ਤੱਕ ਇਹ ਖਬਰ ਸਾਰੇ ਪਿੰਡ ਵਿੱਚ ਫੈਲ ਗਈ ਤੇ ਅਗਲੀ ਸਵੇਰ ਨੂੰ ਦੋ ਦੀ ਥਾਂ 12 ਮੈਲੇ ਕੁਚੈਲੇ ਤੇ ਬਿਮਾਰ ਬੱਚੇ ਚਰਚ ਦੇ ਇਹਾਤੇ ਵਿੱਚ ਬੈਠੇ ਸਨ। ਉਹ ਲੌਸੀਨੀ ਦਾ ਇੰਤਜਾਰ ਕਰ ਰਹੇ ਸਨ, ਕਿਉਂਕਿ ਲੌਸੀਨੀ ਉਨ੍ਹਾਂ ਦੀ ਆਪਣੀ ਸੀ, ਅਤੇ ਪਾਦਰੀ, ਅਜੇ ਉਨ੍ਹਾਂ ਦਾ ਵਿਸ਼ਵਾਸ਼ ਨਹੀਂ ਸੀ ਜਿੱਤ ਸਕਿਆ।

ਅਗਲੇ ਦਿਨ ਸਰਕਾਰੀ ਡਾਕਟਰ ਵੀ ਚਰਚ ਵਿੱਚ ਮੌਜੂਦ ਸੀ। ਉਸ ਨੇ ਹਰ ਬੱਚੇ ਦਾ ਡਾਕਟਰੀ ਮੁਆਇਨਾ ਕੀਤਾ ਅਤੇ ਆਪਣੇ ਰਜਿਸਟਰ ਵਿੱਚ ਹਰ ਬੱਚੇ ਦਾ ਨਾਮ ਨੋਟ ਕਰਕੇ ਹਰ ਬੱਚੇ ਨੂੰ ਲੋੜੀਂਦਾ ਟੀਕਾ ਲਗਾਇਆ। ਉਨ੍ਹਾਂ ਨੂੰ ਵਿਟਾਮਿਨਜ਼ ਦਿੱਤੇ ਗਏ ਅਤੇ ਲੋੜ ਅਨੁਸਾਰ ਉਨ੍ਹਾਂ ਦੀਆਂ ਅੱਖਾਂ ਵਿੱਚ ਲੋੜੀਂਦੀ ਦਵਾਈ ਵੀ ਪਾਈ ਗਈ ਅਤੇ ਹਰ ਬੱਚੇ ਨੂੰ ਡੀਵਾਰਮ (Deworm) ਵੀ ਕੀਤਾ ਗਿਆ। ਇਹ ਅਧਿਐਨ ਦੋ ਹਫ਼ਤੇ ਚਲਿਆ।

ਪੰਦਰਾਂ ਦਿਨਾਂ ਬਾਅਦ ਇਨ੍ਹਾਂ ਬੱਚਿਆਂ ਦੇ ਚਿਹਰੇ ਤੇ ਪ੍ਰਤੱਖ ਰੌਣਕ ਸੀ। ਇਹਨਾਂ ਦੋ ਹਫਤਿਆਂ ਵਿੱਚ ਇਨ੍ਹਾਂ

ਬੱਚਿਆਂ ਵਿੱਚੋਂ ਕੋਈ ਵੀ ਵਸਤਰਹੀਣ ਹਾਲਤ ਵਿੱਚ ਪਿੰਡ ਅੰਦਰ ਨਹੀਂ ਸੀ ਰਿਹਾ। ਲੌਸੀਨੀ ਖੁਸ਼ ਸੀ। ਸਰਕਾਰੀ ਡਾਕਟਰ ਜਿਹੜੇ ਐਂਗਲੋ ਇੰਡੀਅਨ ਸਨ, ਇਸ ਮੈਡੀਕਲ ਕੈਂਪ ਨਾਲ ਅਤਿ ਪ੍ਰਸੰਨ ਸਨ (ਪਾਠਕਾਂ ਦੀ ਜਾਣਕਾਰੀ ਲਈ ਇਹ ਦੱਸਣਾ ਜਰੂਰੀ ਹੈ ਕਿ ਇਹ ਭਾਰਤ ਵਿੱਚ ਆਪਣੇ ਕਿਸਮ ਦਾ ਪਹਿਲਾ ਮੈਡੀਕਲ ਕੈਂਪ ਸੀ ਜੋ 7 ਫਰਵਰੀ 1953 ਵਿੱਚ ਲੱਗਾ ਸੀ। ਬਾਅਦ ਵਿੱਚ ਮੈਡੀਕਲ ਕੈਂਪਾਂ ਦਾ ਰਿਵਾਜ ਚੱਲ ਪਿਆ ਜੋ ਹੁਣ ਤੱਕ ਚੱਲ ਰਿਹਾ ਹੈ। ਸਭ ਤੋਂ ਜਿਆਦਾ ਭਾਵੁਕ ਤੇ ਪ੍ਰਸੰਨ ਸਨ ਪਾਦਰੀ ਡਿਸੋਜਾ, ਉਸਨੂੰ ਇਵੇਂ ਲੱਗਿਆ ਕਿ ਇਹ ਬੱਚੇ ਆਪਣੇ ਸਾਥੀਆਂ ਤੋਂ ਬਹੁਤ ਅੱਛੇ ਦਿਸ ਰਹੇ ਸਨ। ਦੋਹਾਂ ਗਰੁੱਪਾਂ, ਭਾਵ ਉਹ ਗਰੁੱਪ ਜੋ ਤਨ ਢੱਕਦੇ ਸਨ ਤੇ ਉਹ ਜੋ ਵਸਤਰਹੀਣ ਸਨ ਦਾ ਇਸ਼ਟ ਇੱਕੋ ਸੀ - "ਮਾਂ ਕਾਲੀ, ਮਾਂ ਦੁਰਗਾ", ਪਰ ਕਪੜੇ ਪਾਉਣ ਵਾਲੇ ਗਰੁੱਪ ਵਿੱਚ ਸਵੈ ਵਿਸ਼ਵਾਸ਼ ਦੇ ਚਿੰਨ੍ਹ ਸਪਸ਼ਟ ਦਿਸਣ ਲਗ ਪਏ ਸਨ। ਪਾਦਰੀ ਡਿਸੋਜਾ, "ਸਭਿਅਤਾ ਕੀ ਹੈ?" ਇਸ ਉੱਪਰ ਸੋਚਣ ਲੱਗ ਪਏ। ਇੰਗਲੈਂਡ ਦੀ ਮਲਕਾ ਦਾ ਆਦੇਸ਼ ਸੀ ਕਿ ਪੱਛੜੀ ਮਨੁੱਖੀ ਜਾਤੀ ਨੂੰ ਸਭਿਅਕ ਬਣਾਉਣਾ ਹੈ। ਪਰ ਕੀ ਕਪੜੇ ਪਾਉਣ ਨਾਲ ਮਨੁੱਖ ਸਭਿਅਕ ਹੋ ਜਾਂਦੇ ਹਨ? ਪਾਦਰੀ ਬੜੀ ਗਹਿਰਾਈ ਨਾਲ ਇਹ ਸੋਚਦੇ ਰਹਿੰਦੇ ਸਨ।

ਜਦੋਂ ਦਾ ਪਾਦਰੀ ਸਾਹਿਬ ਨੇ ਕੈਂਪ ਲਾਇਆ ਸੀ ਉਸ ਦਿਨ ਤੋਂ ਰੋਜ ਹੀ, ਮੈਂ, ਡਿਸੋਜਾ ਸਾਹਿਬ ਪਾਸ ਪਹੁੰਚ ਕੇ ਉਹਨਾਂ ਦੀਆਂ ਗੱਲਾਂ ਬਾਤਾਂ ਨੂੰ ਸੁਣਦਾ, ਜਿਹੜੀਆਂ ਉਹ ਡਾਕਟਰ **Neil** ਨਾਲ ਕਰਦੇ ਸਨ। ਪਾਦਰੀ ਸਾਹਿਬ ਸ਼ਰਾਬ ਨਹੀਂ ਸੀ ਪੀਂਦੇ। ਪਰ ਡਾਕਟਰ ਖਾ ਪੀ ਲੈਂਦਾ ਸੀ।

ਮੈਡੀਕਲ ਕੈਂਪ ਦੇ 21 ਦਿਨ ਬਾਅਦ ਪਾਦਰੀ ਆਪਣੇ 'ਬਿਸ਼ਪ' ਨੂੰ ਮਿਲਣ ਲਈ ਬਿਲਾਸਪੁਰ ਚਲੇ ਗਏ। ਪੁਸ਼ਪਾਲ ਤੋਂ ਬਿਲਾਸਪੁਰ (ਮੱਧਪ੍ਰਦੇਸ਼ ਵਿੱਚਲਾ ਇਹ ਸ਼ਹਿਰ, ਈਸਾਈਆਂ ਦਾ ਵੱਡਾ ਕੇਂਦਰ ਹੈ) 286 ਮੀਲ ਦੀ ਦੂਰੀ ਤੇ ਹੈ। ਇਥੇ **Bishop** ਦਾ ਦਫ਼ਤਰ ਸੀ। ਵੱਡੇ ਪਾਦਰੀ ਦੀ ਇਜ਼ਾਜਤ ਨਾਲ ਪੁਸ਼ਪਾਲ ਦੇ ਸਕੂਲ ਨੂੰ ਇੱਕ ਮਿਸ਼ਨਰੀ ਸਕੂਲ ਦਾ ਦਰਜਾ ਦਿੱਤਾ ਗਿਆ ਅਤੇ ਇਨ੍ਹਾਂ ਸਾਰਿਆਂ ਬੱਚਿਆਂ ਦੀ ਰਿਹਾਇਸ਼, ਖਾਣਾ ਪੀਣਾ, ਕਾਪੀਆਂ ਕਿਤਾਬਾਂ ਅਤੇ ਦਵਾ ਦਾਰੂ ਦਾ ਖਰਚ, ਚਰਚ ਆਫ਼ ਬਿਲਾਸਪੁਰ ਬਰਦਾਸ਼ਤ ਕਰਨ ਲੱਗ ਪਿਆ। ਇਸ ਅਨੋਖੇ ਤਜਰਬੇ ਵਿੱਚ, ਧਾਰਮਕ ਵਿਸ਼ਾ ਜਾਂ ਸਵੇਰ ਵੇਲੇ ਸਕੂਲ ਸ਼ੁਰੂ ਹੋਣ ਲੱਗਿਆਂ ਕਿਸੇ ਕਿਸਮ ਦੀ ਕੋਈ ਧਾਰਮਕ ਪ੍ਰਾਥਨਾ ਨਹੀਂ ਸੀ ਕੀਤੀ ਜਾਂਦੀ। ਛੇ ਮਹੀਨਿਆਂ ਤੱਕ ਇਹ ਸਕੂਲ ਇਸੇ ਤਰ੍ਹਾਂ ਹੀ ਚਲਦਾ ਰਿਹਾ, ਤੇ ਇਸ ਦੇ ਇਹ 15 ਵਿਦਿਆਰਥੀ, ਬੜੇ ਸਨਮਾਨ ਸਹਿਤ ਪਿੰਡ ਦੀ ਸ਼ਾਨ ਬਣੇ ਰਹੇ। ਇਨ੍ਹਾਂ ਬੱਚਿਆਂ ਉੱਪਰ ਪੂਰੇ ਪਿੰਡ ਨੂੰ ਮਾਣ ਸੀ। ਲੌਸੀਨੀ ਨੂੰ ਸਾਰੇ ਪਿੰਡ ਵਾਸੀ ਹੁਣ ਦੇਵੀ ਮਾਂ ਦਾ ਦਰਜਾ ਦੇਣ ਲੱਗ ਪਏ ਸੀ।

ਇਥੇ ਇਹ ਜਰੂਰੀ ਲੱਗਦਾ ਹੈ ਕਿ ਪਾਠਕਾਂ ਨੂੰ ਪਾਦਰੀ ਡਿਸੋਜਾ ਬਾਰੇ ਥੋੜੀ ਜਿਹੀ ਜਾਣਕਾਰੀ ਦਿੱਤੀ ਜਾਵੇ। ਪਾਦਰੀ ਨਾ ਤਾਂ ਸਰਾਬ ਪੀਂਦਾ ਸੀ ਅਤੇ ਨਾ ਹੀ ਉਹ ਮਾਂਸਾਹਾਰੀ ਸੀ। ਉਹ ਆਪਣਾ ਭੋਜਨ ਆਪ ਬਣਾਉਂਦਾ ਸੀ। ਚਰਚ ਦੀ ਸੇਵਾ ਕਰਨਾ, ਆਦਿਵਾਸੀ ਬਿਮਾਰਾਂ ਦੀ ਦੇਖਭਾਲ, ਉਨ੍ਹਾਂ ਦੇ ਦੁੱਖ ਸੁੱਖ ਵਿੱਚ ਸ਼ਾਮਲ ਹੋਣਾ ਤੇ ਲੋੜ ਪੈਣ ਤੇ ਮਾਲੀ ਸਹਾਇਤਾ ਵੀ ਕਰਨੀ ਉਸਦੇ ਮੁੱਖ ਸੌਂਕ ਸਨ। ਜਦੋਂ ਵਿਹਲਾ ਸਮਾਂ ਮਿਲਦਾ ਸੀ ਤਾਂ ਉਹ ਕਿਤਾਬਾਂ ਪੜ੍ਹਦਾ ਸੀ। ਉਸਦੇ ਸੌਂਕ ਦੀਆਂ ਕਿਤਾਬਾਂ ਉਸ ਨੂੰ ਹਰ ਐਤਵਾਰ ਨੂੰ ਸ਼ਾਮ ਵੇਲੇ ਰਾਏਪੁਰ ਤੋਂ ਜੋ ਜਗਦਲਪੁਰ ਤੋਂ ਕਰੀਬ 185 ਮੀਲ ਦੀ ਵਿੱਥ ਤੇ ਹੈ, ਉਥੋਂ ਕੋਈ ਨਾ ਕੋਈ ਈਸਾਈ ਸੇਵਕ ਦੇ ਜਾਂਦਾ ਸੀ। ਇੱਕ ਖਾਸ਼ ਗੱਲ ਜੋ ਮੈਂ ਈਸਾਈ ਮੱਤ ਦੇ ਪੁਜਾਰੀਆਂ ਵਿੱਚ ਦੂਜੇ ਮੱਤ ਦੇ ਪੁਜਰੀਆਂ ਤੋਂ ਨਵੇਕਲੀ ਵੇਖੀ ਹੈ, ਉਹ ਇਹ ਗੁਣ ਹੈ ਕਿ ਈਸਾਈਆਂ ਦੇ ਸਾਰੇ ਪਾਦਰੀ ਅਤੇ ਧਰਮ ਗੁਰੂ, ਆਪਣੇ ਗਿਆਨ ਦੇ ਵਾਧੇ ਲਈ ਹੋਰ ਮਜ਼ਹਬਾਂ ਦਾ ਅਧਿਐਨ, ਬੜੀ ਗਹਿਰਾਈ ਨਾਲ ਕਰਦੇ ਹਨ। ਸਾਇੰਸ, ਬਾਇਲੋਜੀ ਅਤੇ ਫਿਲਾਸਫੀ ਵਰਗੇ ਮਜਮੂਨ ਪੜ੍ਹਨਾ ਇਨ੍ਹਾਂ ਲਈ **Vetican Papal** ਵੱਲੋਂ, ਜਰੂਰੀ ਘੋਸ਼ਿਤ ਹਨ। ਬਾਕੀ ਮਤਾਂ ਦੇ ਪਾਂਡੇ-ਪੰਡਤ, ਗਿਆਨੀ ਗ੍ਰੰਥੀ ਤੇ ਮੁਲੇ ਮੁਲਾਣੇ ਘੱਟ ਵੱਧ ਹੀ ਇਸ ਸਿਫਤ ਨੂੰ ਆਪਣੇ ਵਿੱਚ ਲਿਆਉਣ ਦੀ ਕੋਸ਼ਿਸ਼ ਕਰਦੇ ਹਨ। ਪਰ ਸਾਰੇ ਪੁਜਾਰੀ ਵਰਗਾਂ ਵਿੱਚ ਇੱਕ ਗੱਲ ਸਾਂਝੀ ਹੈ, ਕਿ ਇਹ ਸਾਰੇ ਹੀ ਬਹੁਤ ਹੀ ਖੂਬਸੂਰਤ ਅਵਾਜ ਦੇ ਮਾਲਕ ਹੁੰਦੇ ਹਨ। ਬਹੁਤ ਸੋਹਣੀ ਆਵਾਜ ਵਿੱਚ ਮੌਲਵੀ ਅਜ਼ਾਨ ਦਿੰਦਾ ਹੈ, ਪੰਡਿਤ ਭਜਨ ਬੋਲਦਾ ਹੈ ਅਤੇ ਕੀਰਤਨੀਆ ਸੰਗਤਾਂ ਨੂੰ ਨਿਹਾਲ ਕਰਦਾ ਹੈ। ਪਾਦਰੀ ਜਦੋਂ **Pslam** ਗਾਉਂਦੇ ਹਨ, ਤਾਂ ਚਰਚ ਵਿੱਚ ਗੋਡਿਆਂ ਭਾਰ ਹੋਏ

ਈਸਾਈ ਉਸ ਦੀ ਆਵਾਜ ਨਾਲ ਆਵਾਜ ਮਿਲਾ ਕੇ ਖੁਸ਼ੀਆਂ ਪ੍ਰਾਪਤ ਕਰਦੇ ਹਨ। ਜਿਨ੍ਹਾਂ ਦੀ ਆਵਾਜ਼ ਅੱਛੀ ਨਹੀਂ ਹੁੰਦੀ ਉਹ ਜਲਦੀ ਹੀ ਪੂਜਾ ਪਾਠ ਦੇ ਕੰਮ ਨੂੰ ਛੱਡ ਜਾਂਦੇ ਹਨ। (ਅਜ਼ਾਨ - ਮੁਲਾ ਨਿਮਾਜ਼ ਤੋਂ ਪਹਿਲਾਂ ਜਿਹੜੀ ਉੱਚੀ ਬਾਂਗ ਬੋਲਦਾ ਹੈ ਉਸਨੂੰ ਅਜ਼ਾਨ ਕਹਿਾ ਜਾਂਦਾ ਹੈ)

ਪਾਦਰੀ ਡਿਸੋਜਾ, ਸ਼ਾਮ ਦੀ ਸਭਾ ਖਤਮ ਹੋਣ ਤੋਂ ਬਾਅਦ ਲੋਕਾਂ ਨੂੰ ਘੱਟ ਵੱਧ ਹੀ ਮਿਲਦੇ ਸਨ। ਉਹ ਆਪਣੀ ਕੁਟੀਆ ਵਿੱਚ ਜਾ ਕੇ ਆਪਣਾ ਭੋਜਨ ਬਣਾਉਂਦੇ ਤੇ ਫਿਰ ਰੋਟੀ ਖਾ ਕੇ ਕਿੱਤਾਬਾਂ ਦਾ ਮੁਤਾਲੀਆਂ ਕਰਦੇ ਰਹਿੰਦੇ। ਇੱਕ ਦਿਨ ਇਕਲੇ ਰਾਤ ਨੂੰ ਸੁੱਤੇ ਪਏ ਪਾਦਰੀ ਨੂੰ, ਜੋ ਹੁਣ ਪੁਸ਼ਪਾਲ ਪਿੰਡ ਦੀ ਜਿੰਦ ਤੇ ਜਾਨ ਬਣ ਚੁੱਕਿਆ ਸੀ, ਉਸ ਨੂੰ 'ਧਨਤੇਸ਼ਵਰੀ' ਮੰਦਿਰ ਦੇ ਪੁਜਾਰੀਆ ਨੇ ਬੁਰੀ ਤਰ੍ਹਾਂ ਮਾਰਿਆ ਕੁੱਟਿਆ ਤੇ ਜਖ਼ਮੀ ਕਰ ਦਿੱਤਾ ਅਤੇ ਉਹ ਮਫ਼ਰੂਰ ਹੋ ਗਏ, ਪਰ ਜਲਦੀ ਹੀ ਪਕੜੇ ਗਏ। ਪੁਲਿਸ ਨੂੰ ਪੁਛ ਤਾਛ ਕਰਨ ਤੋਂ ਪਤਾ ਲੱਗਾ ਕਿ ਮਾਰਨ ਵਾਲਿਆਂ ਦਾ ਇਹ ਖਿਆਲ ਸੀ ਕਿ ਪਾਦਰੀ ਇਥੋਂ ਨੱਠ ਜਾਵੇਗਾ, ਪਰ ਹੋਇਆ ਇਸ ਦੇ ਉਲਟ। ਲੌਸੀਨੀ ਉਸ ਘਾਇਲ ਪਾਦਰੀ ਨੂੰ ਆਪਣੇ ਘਰ ਲੈ ਗਈ ਤਾਂ ਕਿ ਉਸ ਦੀ ਦੇਖ ਭਾਲ ਠੀਕ ਤਰੀਕੇ ਨਾਲ ਕੀਤੀ ਜਾ ਸਕੇ। ਤੀਮਾਰਦਾਰੀ ਵਿੱਚ ਲੌਸੀਨੀ ਨੇ ਕੋਈ ਕਸਰ ਨਹੀਂ ਸੀ ਛੱਡੀ। ਹੁਣ ਸਾਰੇ ਪਿੰਡ ਦੇ ਲੋਕ, ਕੰਮ ਕਾਰ ਤੇ ਜਾਣ ਤੋਂ ਪਹਿਲਾਂ ਲੌਸੀਨੀ ਦੇ ਝੌਂਪੜੇ ਦੇ ਅੱਗੋਂ ਦੀ ਲੰਘਦੇ ਸਨ ਤੇ ਲੰਘਣ ਲੱਗਿਆਂ ਉਹ ਝੌਂਪੜੇ ਦੀ ਮੁੜਾਠ ਦੀ ਮਿੱਟੀ ਨੂੰ ਹੱਥ ਲਾ ਕੇ, ਉਸ ਮਿੱਟੀ ਨਾਲ, ਆਪਣੇ ਮੱਥੇ ਤੇ ਤਿਲਕ ਕਰਦੇ, ਤੇ ਫਿਰ ਉਸੀ ਤਿਲਕ ਵਾਲੇ ਹੱਥ ਨੂੰ ਆਪਣੇ ਸਿਰ ਤੇ ਸ਼ਰਧਾ ਵਜੋਂ ਫੇਰ ਲੈਂਦੇ ਤੇ ਉਸ ਤੋਂ ਬਾਅਦ ਹੀ ਆਪਣੇ ਕੰਮਾਂ ਕਾਰਾਂ ਤੇ ਜਾਂਦੇ ਸਨ। ਪਿੰਡ ਵਿੱਚ ਅਜਿਹੀ ਭਗਤੀ, ਕਿਸੇ ਮਨੁੱਖ ਲਈ, ਪਹਿਲਾਂ ਕਦੀ ਵੇਖੀ ਨਹੀਂ ਸੀ ਗਈ।

ਪਿੰਡ ਦੇ ਅੰਦਰ ਬਣੇ ਧਨਤੇਸ਼ਵਰੀ ਮੰਦਿਰ ਦੇ ਪੁਜਾਰੀਆਂ ਦੀ ਗ੍ਰਿਫਤਾਰੀ ਦੇ ਬਾਅਦ ਉਥੇ ਮੰਦਿਰ ਦੀ ਸੇਵਾ ਕਰਨ ਨੂੰ ਕੋਈ ਨਹੀਂ ਸੀ ਰਿਹਾ। ਲੌਸੀਨੀ ਨੇ ਪਿੰਡ ਦੇ ਮੰਦਰ ਵਿੱਚ ਦੋ ਨਵੇਂ ਪੁਜਾਰੀ, ਮੰਦਰ ਦੀ ਸੇਵਾ ਲਈ ਨਿਯੁਕਤ ਕਰ ਦਿੱਤੇ ਤਾਂ ਕਿ ਪੁਜਾਰੀਆਂ ਦੀ ਅਣਹੋਂਦ ਕਾਰਨ ਪਿੰਡ ਵਾਲਿਆਂ ਦੇ ਮਨ ਮਸੂਸੇ ਨਾ ਜਾਣ। ਉਹ ਜਾਣਦੀ ਸੀ ਕਿ ਮਨੁੱਖ ਦੀ ਪਹਿਲੀ ਲੋੜ ਰੋਟੀ ਹੈ ਪਰ ਰੂਹਾਨੀ ਮੰਗਾਂ ਦਾ ਜੀਵਨ ਵਿੱਚ ਆਪਣਾ ਸਥਾਨ ਹੁੰਦਾ ਹੈ।

ਮਾਰਿਆ ਹੋਇਆ ਸ਼ਿਕਾਰ, ਖੇਤੀ ਦੀ ਉਪਜ, ਮਹੁਏ ਦੀ ਸ਼ਰਾਬ ਅਤੇ ਹੋਰ ਵੀ ਚੜਾਵੇ ਦੇ ਰੂਪ ਵਿੱਚ ਰੋਜ ਹੀ ਮੰਦਰ ਦੇ ਵਿੱਚ ਚੜਦੇ ਸਨ। ਐਸਾ ਕਰਨ ਵਿੱਚ ਪੇਂਡੂਆਂ ਦਾ ਡੂੰਘਾ ਵਿਸ਼ਵਾਸ਼ ਸੀ।

ਡਾਕਟਰੀ ਸਹਾਇਤਾ, ਲੌਸੀਨੀ ਦੀ ਤਿਮਾਰਦਾਰੀ ਤੇ ਲੌਸੀਨੀ ਦੇ ਬੱਚੇ ਦੀ ਸੰਗਤ ਨੇ ਪਾਦਰੀ ਨੂੰ ਜਲਦੀ ਹੀ ਸਹਿਤਯਾਬੀ ਵੱਲ ਮੋੜਿਆ। ਉਸ ਨੂੰ ਲੌਸੀਨੀ ਦੇ ਝੌਂਪੜੇ ਵਿੱਚ ਰਹਿੰਦਿਆਂ ਪਤਾ ਲੱਗਿਆ ਕਿ ਲੌਸੀਨੀ ਦੇ ਬੱਚੇ ਨੂੰ ਤਪੇਦਿਕ ਸੀ ਤੇ ਉਸ ਦਾ ਸਿਰਫ ਇੱਕ ਫੇਫੜਾ ਕੰਮ ਕਰਦਾ ਸੀ। ਉਹ ਬਿਮਾਰ ਬੱਚਾ ਕੁਝ ਹੀ ਦਿਨਾਂ ਦਾ ਮਹਿਮਾਨ ਸੀ। ਇਸ ਗੱਲ ਦਾ ਉਸ ਨੂੰ ਬਹੁਤ ਦੁੱਖ ਹੋਇਆ। ਡਾਕਟਰ ਅਨੁਸਾਰ ਇਹ ਲਾ-ਇਲਾਜ ਬਿਮਾਰੀ ਸੀ। ਪਾਦਰੀ ਆਪਣੀ ਤਰਫੋਂ ਬੱਚੇ ਨੂੰ ਖੁਸ਼ ਰੱਖਣ ਲਈ ਉਸ ਨੂੰ ਚੁੱਟਕਲੇ ਤੇ ਕਹਾਣੀਆਂ ਸੁਣਾਉਂਦਾ। ਬੱਚਾ ਇਨ੍ਹਾਂ ਚੁੱਟਕਲਿਆਂ ਤੇ ਕਹਾਣੀਆਂ ਨੂੰ ਸੁਣ ਕੇ ਖੂਬ ਕਿਲਕਾਰੀਆਂ ਮਾਰਦਾ। ਬੱਚੇ ਨੂੰ ਹੱਸਦਾ ਵੇਖ ਕੇ ਉਸ ਦੀ ਮਾਂ ਵੀ ਬਹੁਤ ਹੀ ਖੁਸ਼ ਹੁੰਦੀ ਤੇ ਦਿਲ ਹੀ ਦਿਲ ਵਿੱਚ ਪਾਦਰੀ ਦਾ ਸ਼ੁਕਰਾਨਾ ਕਰਦੀ।

ਇੱਕ ਮਹੀਨੇ ਬਾਅਦ ਪਾਦਰੀ ਕਾਫ਼ੀ ਅੱਛਾ ਹੋ ਗਿਆ ਸੀ ਤੇ ਉਹ, ਬੱਚੇ ਤੇ ਲੌਸੀਨੀ ਤੋਂ ਛੁਟੀ ਲੈ ਕੇ ਆਪਣੇ ਚਰਚ ਨੂੰ ਵਾਪਸ ਆ ਗਿਆ ਸੀ।

ਉਧਰ ਸਕੂਲ ਦੇ ਬੱਚਿਆਂ ਨੂੰ ਹੁਣ ਚਰਚ ਵੱਲੋਂ ਨਿੱਕਰਾਂ ਤੇ ਕਮੀਜ਼ਾਂ ਪਵਾ ਦਿੱਤੀਆਂ ਗਈਆਂ ਸਨ। ਉਨ੍ਹਾਂ ਦੇ ਚਹਿਰਿਆਂ ਤੇ ਰੌਣਕ ਵੇਖ ਕੇ ਪਾਦਰੀ ਖੁਸ਼ ਹੁੰਦਾ। ਡਾਕਟਰੀ ਰਿਪੋਰਟ ਅਨੁਸਾਰ ਸਾਰੇ ਬੱਚਿਆਂ ਦਾ ਹਿਮੋਗਲੋਬਿਨ ਤਸੱਲੀਬਖਸ਼ ਹੋ ਗਿਆ ਸੀ। ਉਹ ਲੌਸੀਨੀ ਨੂੰ ਪੁੱਛਦਾ ਕਿ ਇਨ੍ਹਾਂ ਦੇ ਮੁਸਤਕਬਿਲ ਬਾਰੇ ਹੋਰ ਕੀ ਕੀਤਾ ਜਾਵੇ? ਇਸ ਸੋਚ ਵਿੱਚ ਇਹ ਦੋਵੇਂ ਮਨੁੱਖੀ ਆਗੂ ਪ੍ਰੇਸ਼ਾਨ ਰਹਿੰਦੇ।

ਰੱਬ ਦੀ ਕਰਨੀ, ਕੁਝ ਅਜੇਹੀ ਹੋਈ, ਕਿ ਇੱਕ ਸ਼ਾਮ ਨੂੰ ਲੌਸੀਨੀ ਘਬਰਾਈ ਹੋਈ Clergy ਡਿਸੋਜਾ ਪਾਸ ਭੱਜੀ ਆਈ ਤੇ ਕਿਹਾ ਕਿ ਉਸਦਾ ਬੱਚਾ ਬੜੀ ਮੁਸ਼ਕਲ ਨਾਲ ਸਾਹ ਲੈ ਰਿਹਾ ਹੈ। ਇਹ ਦੋਵੇਂ ਹੀ, ਭਾਵ Clergy ਅਤੇ ਲੌਸੀਨੀ, ਬੱਚੇ ਵੱਲ ਨੂੰ ਭਜੇ ਆਏ। ਡਾਕਟਰ Neil ਪਹਿਲਾਂ ਹੀ, ਉਥੇ ਮੌਜੂਦ ਸੀ ਅਤੇ ਬੱਚੇ ਨੂੰ ਟੂਟੀ ਲਾ ਕੇ ਦੇਖ ਰਿਹਾ ਸੀ। ਬੱਚਾ ਜਿਸਦਾ ਨਾਂ ਰੋਹਾਂਡ ਸੀ ਉਸ ਨੇ ਉੱਚੀ ਜਿਹੀ ਮਾਂ ਨੂੰ ਆਵਾਜ

ਮਾਰੀ, "ਮਾਂ - ਕਿੱਥੇ ਹੈਂ ਤੂੰ?" ਉਹ ਬੋਲਦਾ ਗਿਆ, "ਮਾਂ, ਪਾਦਰੀ ਜੀ ਕਹਿੰਦੇ ਸਨ ਕਿ ਮਰਨ ਲੱਗਿਆਂ ਕੋਈ ਕਾਲੀ ਮਾਂ ਜਾਂ ਕਾਲੀ ਦੇਵੀ ਨਹੀਂ ਬਹੁੜਦੀ। ਇਹ ਪਿੰਡ ਵਾਲਿਆਂ ਦੀਆਂ ਬਣਾਈਆਂ ਹੋਈਆਂ ਗੱਲਾਂ ਹਨ। ਮਾਂ, ਮੈਨੂੰ ਲੱਗਦਾ ਹੈ ਕਿ ਕਾਲੀ ਮਾਂ ਨੇ ਪਾਦਰੀ ਜੀ ਨੂੰ ਇਹ ਕਹਿੰਦਿਆਂ ਸੁਣ ਲਿਆ ਹੋਣਾ ਹੈ ਤੇ ਉਹ ਖਫ਼ਾ ਹੋ ਗਈ ਹੋਣੀ ਹੈ। ਉਹ ਅੱਜ ਨਹੀਂ ਆਈ। ਤੂੰ ਕਿਹਾ ਸੀ ਕਿ ਉਹ ਸਾਡੀ ਰਖਸ਼ਕ ਹੈ। ਮੈਂ ਹੁਣ ਮੁਸ਼ਕਲ ਨਾਲ ਸਾਹ ਲੈ ਰਿਹਾ ਹਾਂ। ਹੁਣ ਹਰ ਪਾਸੇ ਮੈਨੂੰ ਹਨੇਰਾ ਦਿਸ ਰਿਹਾ ਹੈ। ਦੇਵੀ ਮਾਂ ਵੀ ਨਜ਼ਰ ਨਹੀਂ ਆ ਰਹੀ। ਪਾਦਰੀ ਜੀ ਕਿਥੇ ਹਨ? ਉਨ੍ਹਾਂ ਨੂੰ ਬੁਲਾਉ" ਪਾਦਰੀ ਅੱਗੇ ਵੱਲ ਨੂੰ ਝੁਕਿਆ। ਮਾਂ ਨੇ ਉਚੀ ਜਿਹਾ ਕਿਹਾ, "ਰੋਹਾਂਡ, ਪਾਦਰੀ ਜੀ ਤੇਰੇ ਪਾਸ ਹਨ। ਉਨ੍ਹਾਂ ਤੇਰਾ ਹੱਥ ਫੜਿਆ ਹੋਇਆ ਹੈ, ਤੇਰੇ ਸਿਰ ਤੇ ਹੱਥ ਫੇਰ ਰਹੇ ਹਨ।" ਡਾਕਟਰ ਨੇ ਉਸੀ ਵਕਤ ਟੂਟੀ ਲਾ ਕੇ ਬੱਚੇ ਦੀ ਸਵਾਸ-ਗਤੀ ਨੂੰ ਫਿਰ ਵੇਖਿਆ, ਪਰ ਉਹ ਆਖਰੀ ਸਵਾਸ ਲੈ ਚੁੱਕਿਆ ਸੀ। ਡਾਕਟਰ ਨੇ ਪਾਦਰੀ ਨੂੰ ਸੰਬੋਧਨ ਕਰਦੇ ਹੋਏ ਕਿ, "ਹਰ ਮਨੁੱਖ ਦੇ ਦਿਮਾਗ ਦੀ ਖੁਰਾਕ, ਪਹਿਲੀ ਗੁਲੂਕੋਜ ਹੈ ਤੇ ਦੂਜੀ ਆਕਸੀਜਨ ਹੈ। ਬੱਚੇ ਦੀ ਮਰਨ ਦੀ ਵਜ੍ਹਾ ਆਕਸੀਜਨ ਦੀ ਘਾਟ ਸੀ। ਉਸ ਦਾ ਫੇਫੜਾ ਕੰਮ ਨਹੀਂ ਸੀ ਕਰ ਰਿਹਾ।" ਪਰ ਪਾਦਰੀ ਵੱਲ ਵੇਖਦਿਆਂ ਉਸ ਨੇ ਸੇਜਲ ਅੱਖਾਂ ਤੇ ਭਰੇ ਹੋਏ ਕੰਠ ਨਾਲ ਅੰਗ੍ਰੇਜੀ ਭਾਸ਼ਾ ਵਿੱਚ ਕਿਹਾ, ਜਿਸ ਨੂੰ ਪਾਦਰੀ ਸਮਝ ਸਕਦਾ ਸੀ, ਹੋਰ ਉੱਥੇ ਹਾਜਰ ਵਿਅਕਤੀਆਂ ਵਿੱਚੋਂ ਸਾਡੀ ਜਾਨਕਾਰੀ ਅਨੁਸਾਰ ਕੋਈ ਨਹੀਂ ਸੀ ਸਮਝ ਸਕਦਾ, "Father, you have belied the faith of dying boy. You should not have spoken any thing about his faith." ਇਤਨਾ ਕਹਿ ਕੇ ਉਹ ਡਾਕਟਰ ਖਫ਼ਾ ਹੋ ਕੇ ਚਲਾ ਗਿਆ। ਪਾਠਕਾਂ ਨੂੰ ਜਿਵੇਂ ਕਿ ਪਤਾ ਹੀ ਹੈ ਕਿ ਡਾਕਟਰ ਐਂਗਲੋ ਇੰਡੀਅਨ ਸੀ ਤੇ ਉਸ ਦੇ ਮਾਤਾ ਪਿਤਾ ਵਿੱਚੋਂ ਇੱਕ ਹਿੰਦੂ ਸੀ। ਸ਼ਾਇਦ ਉਸਦੀ ਮਾਤਾ ਹਿੰਦੂ ਸੀ। ਡਾਕਟਰ ਨੂੰ ਹਿੰਦੂ ਦੇਵੀ ਦੇਵਤਿਆਂ ਨਾਲ ਅਤਿ ਦਾ ਸਨੇਹ ਸੀ। ਡਾਕਟਰ ਦੇ ਬਾਹਰ ਜਾਂਦਿਆਂ ਹੀ ਲੌਸੀਨੀ ਅੰਗ੍ਰੇਜੀ ਭਾਸ਼ਾ ਵਿੱਚ ਪਾਦਰੀ ਨੂੰ ਸੰਬੋਧਨ ਕਰਦੀ ਹੋਈ ਤੁਣਕ ਕੇ ਬੋਲੀ "Oh father, my child is forever lost & my heart is now broken. How could you do this cruel thing to my child? We have done you no harm, but only kindness. We made our house your home. You were welcome to all that we had & this is our reward."

(ਉਹ ਅੰਗ੍ਰੇਜੀ ਸਮਝ ਤੇ ਬੋਲ ਸਕਦੀ ਸੀ, ਇਸ ਗੱਲ ਦਾ ਪਾਦਰੀ ਤੇ ਡਾਕਟਰ ਕਿਸੇ ਨੂੰ ਵੀ ਨਹੀਂ ਸੀ ਪਤਾ।)

ਪਾਦਰੀ ਠਠੰਬਰ ਗਿਆ। ਉਹ ਦੁੱਖੀ ਸੀ, ਪਰ ਭਾਣਾ ਵਰਤ ਚੁੱਕਾ ਸੀ। ਉਸ ਨੇ ਉੱਤਰ ਵਿੱਚ ਕਿਹਾ, "I have done wrong, I see it now; but I was only trying to do him good. In my view, he was in error. It seemed my duty to teach him the truth." ਪਰ ਲੌਸੀਨੀ ਨੇ ਰੋਂਦੀ ਅਵਾਜ ਵਿੱਚ ਜਵਾਬ ਦਿੱਤਾ, "Oh respected Clergy, I still keep you in high esteem. My son was to die & he is dead but I had told you earlier about my faith and that is what I had taught to my son all his little life about it. And now he is dead & lost forever and I am miserable. Hear me again, oh father, that our faith came to us through centruies of believing our ancestors." What right had you or had any other man to distrub our faith? Doing so, where was your honour, where was your shame? Are you not responsible for the miserable death of my young one"

ਇਨ੍ਹਾਂ ਕੁਝ ਕਹਿ ਕੇ ਲੌਸੀਨੀ ਧਾੜਾਂ ਮਾਰ-ਮਾਰ ਕੇ ਰੋਣ ਲੱਗ ਪਈ। ਪਾਦਰੀ ਬੜੇ ਦੁੱਖੀ ਹਿਰਦੇ ਨਾਲ ਉਸ ਨੂੰ ਵੇਖਦਾ ਰਿਹਾ। ਲੋਕ ਇੱਕਠੇ ਹੋ ਗਏ। ਥੋੜੀ ਦੇਰ ਬਾਅਦ ਪਾਦਰੀ ਉਥੋਂ ਚਲੇ ਗਏ ਪਰ ਝੌਂਪੜੇ ਤੋਂ ਬਾਹਰ ਜਾਣ ਲੱਗਿਆਂ, ਇੰਝ ਲੱਗਦਾ ਸੀ ਜਿਵੇਂ ਉਨ੍ਹਾਂ ਦੇ ਪੈਰ ਉਨ੍ਹਾਂ ਦਾ ਸਾਥ ਨਹੀਂ ਸੀ ਦੇ ਰਹੇ।

ਦੋ ਦਿਨ ਪਿੰਡ ਵਿੱਚ ਉਦਾਸੀ ਰਹੀ। ਫਿਰ ਸਭ ਕੁਝ ਆਮ ਵਰਗਾ ਹੋ ਗਿਆ। ਪਰ ਪਾਦਰੀ ਡਿਸੋਜਾ ਅਜੇ ਵੀ ਇਸ ਦੁੱਖ ਭਰੀ ਘਟਨਾ ਤੋਂ ਬਾਹਰ ਨਹੀਂ ਸੀ ਆ ਸਕੇ।

ਕੁਝ ਦਿਨ ਗੁਜ਼ਰ ਗਏ। ਇੱਕ ਦਿਨ ਅਚਨਚੇਤ ਹੀ ਪਾਦਰੀ ਨੇ ਮੈਨੂੰ ਬੁਲਾਵਾ ਭੇਜਿਆ। ਮੈਂ ਉਨ੍ਹਾ ਨੂੰ ਸ਼ਾਮ ਵੇਲੇ ਮਿਲਣ ਗਿਆ। ਥੋੜੀ ਆਉ-ਭਾਉ ਤੋਂ ਬਾਅਦ, ਉਨ੍ਹਾਂ

ਕਹਿਣਾ ਸ਼ੁਰੂ ਕੀਤਾ, "I am from Ohio, USA, ਮੈਂ ਅਮਰੀਕਾ ਵਿੱਚ ਦੀ Kent State University ਤੋਂ Biology, Science, Philosphy ਅਤੇ Comperative Religious Studies ਵਿੱਚ ਡਿਗਰੀ ਲੈ ਕੇ ਸੰਨ 1900 ਵਿੱਚ ਬਨਾਰਸ ਹਿੰਦੂ ਯੂਨੀਵਰਸਿਟੀ ਵਿੱਚ ਪੜ੍ਹਾਉਂਦਾ ਰਿਹਾ ਹਾਂ। ਮੇਰੀ ਬਚਪਨ ਤੋਂ ਹੀ ਇਹ ਖਾਹਿਸ਼ ਸੀ ਕਿ ਮੈਂ ਆਪਣੀ ਜਿੰਦਗੀ ਨੂੰ ਧਾਰਮਕ ਕੰਮਾਂ ਪਾਸੇ ਲਾਈ ਰੱਖਾਂ। ਮੈਂ ਸੋਚਦਾ ਸੀ ਕਿ ਮੈਂ ਹਿੰਦੁਸਤਾਨ ਜਾ ਕੇ ਇੱਕ ਧਾਰਮਕ ਵਿਸ਼ੇ ਤੇ ਕਿਸੇ ਯੂਨੀਵਰਸਿਟੀ ਵਿੱਚ ਪੜਾਉਣਾ ਸ਼ੁਰੂ ਕਰ ਸਕਾਂ। ਪਰ ਮੇਰੇ ਹਾਲਾਤ ਕੁਝ ਬਦਲ ਗਏ ਅਤੇ ਮੈਨੂੰ ਚਰਚ ਆਫ਼ ਇੰਗਲੈਂਡ ਦੇ ਝੰਡੇ ਥਲੇ 'ਆਰਚ ਬਿਸ਼ਪ' ਦੀ ਨੌਕਰੀ ਮਿਲੀ, ਭਾਵ ਚਰਚ ਦਾ ਪਾਦਰੀ ਨਿਯੁਕਤ ਹੋ ਗਿਆ। ਮੇਰੀ ਪਹਿਲੀ ਪੋਸਟਿੰਗ ਚਰਚ ਮਿਸ਼ਨ ਸਕੂਲ ਅੰਮ੍ਰਿਤਸਰ ਵਿੱਚ ਹੋਈ ਅਤੇ ਮੈਂ ਉੱਥੇ ਅੱਠ ਸਾਲ ਰਿਹਾ, ਇਸਤੋਂ ਬਾਅਦ ਮੈ ਹੋਰ ਕਈ ਥਾਵਾਂ ਤੇ ਕੰਮ ਕੀਤਾ।" ਉਹ ਬੋਲਦੇ ਗਏ, "ਪੁਸ਼ਪਾਲ ਦੇ ਹਿੰਦੂ ਮੰਦਰ ਵਿੱਚ ਪਹਿਲਾਂ ਚਾਰ ਪੁਜਾਰੀ ਸਨ। ਇਥੇ ਚੜ੍ਹਾਵਾ ਜਿਆਦਾ ਚੜ੍ਹਦਾ ਸੀ। ਇਸ ਲਈ ਮੰਦਰ ਦੇ ਪੁਜਾਰੀਆਂ ਨੇ, ਆਪਣੇ ਰਿਸ਼ਤੇਦਾਰਾਂ ਨੂੰ ਪੁਸ਼ਪਾਲ ਮੰਗਵਾ ਭੇ ਜਿਆ। ਇਹ ਉਹ ਰਿਸ਼ਤੇਦਾਰ ਸਨ ਜਿਹੜੇ ਅਨਪੜ੍ਹ ਅਤੇ ਵਿਹਲੇ ਸਨ, ਭਾਵ ਉਨ੍ਹਾਂ ਪਾਸ ਕੋਈ ਕੰਮ ਕਾਰ ਨਹੀਂ ਸੀ। ਹੁਣ ਇਹ ਅਨਪੜ੍ਹ ਮੰਦਰ ਦੇ ਪੁਜਾਰੀ ਨਿਯੁਕਤ ਹੋ ਗਏ। ਪਰ ਜਦੋਂ ਇਥੇ ਦੇ ਲੋਕਾਂ ਵਿੱਚ ਲੌਸੀਨੀ ਨੇ ਜਾਗ੍ਰਿਤੀ ਪੈਦਾ ਕੀਤੀ ਤਾਂ, ਮੰਦਰ ਵੱਲ ਨੂੰ ਲੋਕਾਂ ਨੇ ਜਾਣਾ ਘਟਾ ਦਿੱਤਾ, ਜਿਸਦੇ ਫਲਸਰੂਪ ਮੰਦਰ ਦੀ ਆਮਦਨ ਵਿੱਚ ਖਾਸਾ ਫਰਕ ਪੈ ਗਿਆ।" ਇਹ ਵਿਹਲੜ ਹੀ ਮੈਨੂੰ ਕੁੱਟ ਗਏ ਸਨ।

ਦੁਨੀਆ ਭਰ ਦੇ ਈਸਾਈ ਧਰਮ ਦੇ ਸੰਚਾਲਕ Pope ਹਨ ਜੋ Vetican city (Rome) ਵਿੱਚ ਰਹਿੰਦੇ ਹਨ। Vetican ਦੇ ਦਫ਼ਤਰ ਵਿੱਚ ਹੀ ਇਹ ਨਿਸ਼ਚਾ ਕੀਤਾ ਜਾਂਦਾ ਹੈ, ਕਿ ਈਸਾਈ ਜਗਤ ਵਿੱਚ ਕਿਤਨੇ ਕੁ ਚਰਚ ਚਾਹੀਦੇ ਹਨ ਤੇ ਕਿਤਨੇ ਕੁ ਧਾਰਮਕ ਪੁਜਾਰੀਆਂ ਦੀ ਇਨ੍ਹਾਂ ਚਰਚਾਂ ਲਈ ਲੋੜ ਹੈ। ਸਾਰੇ ਹੀ ਪਾਦਰੀ, ਜੋ ਇਨ੍ਹਾਂ ਚਰਚਾਂ ਦੇ ਸੰਚਾਲਕ ਹੁੰਦੇ ਹਨ, ਉਹ ਚੰਗੇ ਖਾਸੇ ਵਿਦਵਾਨ ਲੋਕ ਹੁੰਦੇ ਹਨ ਅਤੇ ਇਨ੍ਹਾਂ ਲਈ Comparative Religious Studies ਤੋਂ ਇਲਾਵਾ Science, Biology ਅਤੇ Philosphy ਵਿਸ਼ੇ ਨੂੰ ਪੜ੍ਹਨਾ ਜਰੂਰੀ ਹੁੰਦਾ ਹੈ। ਇਸ ਤੋਂ ਇਲਾਵਾ ਹਰ ਦੋ ਸਾਲ ਬਾਅਦ ਇਹਨਾਂ ਪਾਦਰੀਆਂ ਨੂੰ ਵੱਖਰੇ ਵੱਖਰੇ ਵਿਸ਼ਿਆਂ ਤੇ ਜਾਣਕਾਰੀ ਹਾਸਲ ਕਰਨ ਲਈ Refresher Courses ਵੀ ਕਰਨੇ ਪੈਂਦੇ ਹਨ। ਸਭ ਕੰਮਾਂ ਉੱਪਰ ਪੋਪ ਦੇ ਦਫ਼ਤਰ ਦਾ ਕੰਟਰੋਲ ਹੁੰਦਾ ਹੈ। (Vatican controls the religious activities of Christian religion)। Dr. Neil ਨੂੰ ਤੁਸੀਂ ਜਾਣਦੇ ਹੀ ਹੋ। ਉਸ ਦੇ ਪਿਤਾ British ਫੌਜ ਵਿੱਚ ਅਫ਼ਸਰ ਸਨ, ਜੋ ਸਕਾਟਲੈਂਡ ਤੋਂ ਸਨ ਅਤੇ ਬਰਮਾ ਨਾਲ ਲੜਾਈ ਵੇਲੇ ਮਾਰੇ ਗਏ ਸਨ। ਉਨ੍ਹਾਂ ਦੀ ਮਾਂ ਬੰਗਾਲੀ ਬ੍ਰਾਹਮਣ ਘਰਾਨੇ ਤੋਂ ਸੀ। ਡਾਕਟਰ Neil Onees ਨੂੰ ਜੋ ਜਾਣਕਾਰੀ ਆਪਣੀ ਮਾਂ ਤੋਂ, ਆਪਣੇ ਹਿੰਦੂ ਮਤ ਦੇ ਦੇਵੀ ਦੇਵਤਿਆਂ ਬਾਰੇ ਮਿਲੀ ਹੈ, ਉਸ ਸਭ ਕੁਝ ਨੂੰ ਉਹ ਭੁਲਾ ਨਹੀਂ ਸਕਿਆ। ਮੈਂ ਬੰਗਾਲ ਵਿੱਚ ਵਸਦੇ ਆਦਿਵਾਸੀਆਂ ਵਿੱਚ ਰਿਹਾ ਹਾਂ। ਉਹ ਵੀ ਨੰਗੇ ਰਹਿੰਦੇ ਸਨ। 70% ਲੋਕਾਂ ਨੇ ਕਪੜੇ ਪਾਉਣਾ ਸ਼ੁਰੂ ਕਰ ਦਿੱਤੇ ਤੇ ਉਹ 70% ਲੋਕ ਈਸਾਈ ਵੀ ਬਣ ਗਏ ਸੀ, ਪਰ ਇੱਕ ਅਨੁਮਾਨ ਮੁਤਾਬਕ ਇਨ੍ਹਾਂ ਵਿੱਚੋਂ 60% ਲੋਕ, ਰਾਤ ਦੇ ਸਮੇਂ ਆਪਣੇ ਠਾਕਰਾਂ ਨੂੰ ਇਸ਼ਨਾਨ ਤੇ ਭੋਗ ਕਰਾਉਣ ਤੋਂ ਬਾਅਦ ਹੀ ਆਪ ਰੋਟੀ ਖਾਂਦੇ ਹਨ। ਇਨ੍ਹਾਂ ਦੇ ਆਪਣੇ ਵੱਖਰੇ ਗਰੁੱਪ ਤੇ ਦੇਵਤੇ ਹਨ। ਇਨ੍ਹਾਂ ਦੇ ਮੰਦਰਾਂ ਦੇ ਪੁਜਾਰੀ, ਇਨ੍ਹਾਂ ਨੂੰ ਸਿਖਸ਼ਤ ਹੋਣ ਤੋਂ ਰੋਕਦੇ ਹਨ।

ਮੈਂ ਇਥੋਂ ਕਲ ਸਵੇਰੇ ਨੂੰ ਆਪਣੀ ਜੀਪ ਵਿੱਚ ਬੈਠ ਕੇ Port Blair ਵੱਲ ਨੂੰ ਚਲਾ ਜਾਵਾਂਗਾ ਤਾਂ ਕਿ ਉਥੇ ਟਾਪੂਆਂ ਦੇ ਲੋਕਾਂ ਵਿੱਚ ਸਭਿੱਅਤਾ ਦੇ ਬੀਜ ਬੋ ਸਕਾਂ। ਮੇਰਾ ਪਹਿਲਾ ਉਤਾਰਾ ਨਿਕੋਬਾਰ ਜ਼ਜ਼ੀਰੇ ਵਿੱਚ ਹੈ।

ਪਰ ਇਸ ਵਕਤ, 'Mr. Singh', ਮੈਂ ਤੁਹਾਨੂੰ ਇਸ ਕਰਕੇ ਬੁਲਾਇਆ ਹੈ ਕਿ ਤੁਸੀਂ ਮੇਰੀ ਗੱਲ ਸੁਣ ਲਉ। ਮੈਂ ਤੁਹਾਡੇ ਸਾਹਮਣੇ Confession ਕਰਨਾ ਚਾਹੁੰਦਾ ਹਾਂ, ਉਹ ਇਹ ਹੈ ਕਿ ਮੈਂ ਲੌਸ਼ੀਨੀ ਦੇ ਬੱਚੇ ਦਾ ਵਿਸ਼ਵਾਸ਼ ਉਸ ਦੇ ਧਾਰਮਿਕ ਨਿਸ਼ਚਿਆਂ ਵਿਚੋਂ ਹਟਾਉਣ ਦੀ ਗਲਤੀ ਕਰਨ ਦਾ ਅਪਰਾਧੀ ਖੁਦ ਨੂੰ ਮਹਿਸੂਸ ਕਰਨ ਲੱਗ ਪਿਆ ਹਾਂ। Confession ਆਮ ਤੌਰ ਤੇ ਇਸਾਈ ਲੋਕ ਕਿਸੇ ਪਾਦਰੀ

ਅੱਗੇ ਕਰਦੇ ਹਨ, ਪਰ ਮੇਰੇ ਪਾਸ ਤੁਸੀਂ ਇੱਕ ਐਸੇ ਧਾਰਮਕ ਵਿਅਕਤੀ ਦੇ ਰੂਪ ਵਿੱਚ ਬੈਠੇ ਹੋ, ਜਿਸ ਨੂੰ ਮੈਂ ਕਦੀਂ ਵੀ ਆਪਣੇ ਗੁਰੂ ਤੇ ਰੱਖੇ ਨਿਸ਼ਚੇ ਤੋਂ ਡਿਗਦਿਆਂ ਨਹੀਂ ਵੇਖਿਆ। ਤੁਹਾਨੂੰ ਵੇਖ ਕੇ ਮੇਰਾ ਜੀ ਕੀਤਾ ਕਿ ਮੈਂ ਆਪਣੇ ਆਪ ਨੂੰ ਆਪਣੇ ਭਾਵਾਤਮਕ ਬੋਝਾਂ ਤੋਂ ਆਜ਼ਾਦ ਕਰਨ ਲਈ ਤੁਹਾਡੇ ਸਾਹਮਣੇ ਹੀ Confession ਕਰ ਲਵਾਂ। ਤੁਹਾਡੇ ਜਿਹੇ ਮਨੁੱਖ ਅੱਗੇ Confession ਜਾਂ ਪਸ਼ਚਾਤਾਪ ਕਰਨਾ ਕੋਈ ਗਲਤੀ ਨਹੀਂ, ਪ੍ਰਭੂ ਕਰਮ ਹੈ। ਮੇਰੇ ਇਸ ਕਰਮ ਨੂੰ ਤੁਸੀਂ Catharasis ਵੀ ਕਹਿ ਸਕਦੇ ਹੋ। ਗਲਤੀ ਮੰਨ ਲੈਣਾ ਸਾਡਾ ਇਖਲਾਕੀ ਫਰਜ਼ ਹੈ।"

ਉਹ ਬੋਲਦੇ ਗਏ, "ਲੌਸ਼ੀਨੀ ਤੋਂ ਮੈਨੂੰ ਬਹੁਤ ਕੁਝ ਸਿਖਣ ਨੂੰ ਮਿਲਿਆ ਹੈ, ਮੈਂ ਉਸ ਦਾ ਆਭਾਰੀ ਹਾਂ। ਮੈਨੂੰ ਜਿੰਦਗੀ ਦੇ ਆਖਰੀ ਪੜਾਅ ਵਿੱਚ ਇਹ ਸਮਝ ਆ ਰਹੀ ਹੈ ਕਿ ਮਨੁੱਖੀ ਤਕਲੀਫਾਂ ਦਾ ਹਲ ਮਜ਼ਹਬ ਬਦਲੀ ਕਰਨ ਵਿੱਚ, ਬਿਲਕੁੱਲ ਹੀ ਨਹੀਂ ਹੈ। ਸਾਡੀ ਇਸ ਧਰਤੀ ਉੱਪਰ ਵਸਦੇ ਹਰ ਮਨੁੱਖ ਲਈ, ਕਪੜਾ, ਪੌਸ਼ਟਿਕਤਾ ਤੇ ਤਾਲੀਮ ਦੀ ਲੋੜ ਹੈ। ਇਨ੍ਹਾਂ ਦੀ ਅਣਹੋਂਦ ਹੀ ਮਨੁੱਖੀ ਤਕਲੀਫਾਂ ਦਾ ਕਾਰਨ ਹੈ। ਧਰਮ ਦਾ ਹੋਣਾ ਅਤਿ ਜਰੂਰੀ ਹੈ। ਪਰ ਧਰਮ ਬਦਲਾਉਣ ਦੀਆਂ ਚਾਲਾਕ ਮਨੁੱਖੀ ਚਾਲਾਂ, ਇਹ ਮਨੁੱਖੀ ਸ਼ੋਸ਼ਣ ਹਨ। ਮੈਂ ਇਸ ਬਾਰੇ, ਆਪਣੇ ਪੋਪ ਨੂੰ ਆਪਣੀ ਲਿਖਤੀ ਰਿਪੋਰਟ ਭੇਜ ਰਿਹਾ ਹਾਂ। ਇਸਾਈ ਮੱਤ ਸਾਨੂੰ ਆਪਣੇ ਵਿਚਾਰ ਅਰਦਾਨ-ਪ੍ਰਦਾਨ ਕਰਨ ਦੀ ਪੂਰੀ ਖੁੱਲ ਦਿੰਦਾ ਹੈ। ਮੇਰੇ ਵਿਚਾਰਾਂ ਦੀ ਉਥੋਂ ਦੇ ਰਿਸਾਲਿਆਂ ਵਿੱਚ ਚਰਚਾ ਹੋਵੇਗੀ। ਇੱਕ ਖਾਸ ਗੱਲ ਜੋ ਮੈਂ ਤੁਹਾਡੇ ਨਾਲ ਸਾਂਝੀ ਕਰ ਰਿਹਾ ਹਾਂ, ਉਹ ਇਹ ਹੈ ਕਿ, "ਮੌਤ ਸਮੇਂ ਕੋਈ ਵੀ ਦੇਵ ਰੂਪੀ ਸ਼ਖਸ਼ੀਅਤ ਕਿਸੇ ਵੀ ਪ੍ਰਾਣੀ ਨੂੰ ਨਹੀਂ ਬਹੁੜਦੀ। ਮੌਤ ਕਦੋਂ ਅਤੇ ਕਿਵੇਂ ਆਉਂਦੀ ਹੈ, ਕਿਸੇ ਨੂੰ ਵੀ ਪਤਾ ਨਹੀਂ ਲੱਗ ਸਕਦਾ।" ਇਹ ਸਭ ਗੱਲਾਂ ਕਰਨ ਤੋਂ ਬਾਅਦ ਫਾਦਰ ਡਿਸੋਜਾ ਨੇ ਮੈਨੂੰ ਪਿਆਰ ਕੀਤਾ। ਮੈਂ ਅਦਬ ਵਜੋਂ ਉਨ੍ਹਾਂ ਅੱਗੇ ਝੁਕਿਆ ਪੈਰੀਂ ਪੈਣਾ ਕੀਤਾ। ਮੇਰੀਆਂ ਅੱਖਾਂ ਤੋਂ ਵਿਛੋੜੇ ਵਾਲੇ ਹੰਝੂ ਵੱਗ ਰਹੇ ਸਨ। ਭਰੇ ਗਲੇਡੂਆਂ ਨਾਲ ਜੱਦ ਮੈਂ ਉਨ੍ਹਾਂ ਨੂੰ ਸ਼ੁਭ ਰਾਤਰੀ ਕਹਿਣੀ ਚਾਹੀ, ਤਾਂ ਮੇਰੀ ਆਵਾਜ ਮੇਰੇ ਹਲਕ ਵਿੱਚ ਹੀ ਦੱਬ ਗਈ। ਡਾਕਟਰ ਡਿਸੋਜਾ ਨੇ ਮੈਨੂੰ ਘੁੱਟ ਕੇ ਜਫ਼ੀ ਪਾ ਲਈ। ਉਨ੍ਹਾਂ ਦੀਆਂ ਨੀਲੀਆਂ ਅੱਖਾਂ ਵਿੱਚ ਹੰਝੂਆਂ ਕਾਰਨ, ਲਾਲ ਡੋਰੀਆਂ ਆ ਗਈਆਂ ਸਨ। ਡਿਸੋਜਾ ਸਾਹਿਬ ਨਾਲ ਮੇਰੀ ਮੁਲਾਕਾਤ ਜਨਵਰੀ 1953 ਈਸਵੀ ਵਿੱਚ ਹੋਈ ਸੀ। ਉਨ੍ਹਾਂ ਦੀ ਸਖਸ਼ੀਅਤ ਨੂੰ ਮੈਂ 6 ਅਗਸਤ, 1953 ਤੱਕ ਮਾਣਦਾ ਰਿਹਾ।

7 ਅਗਸਤ ਨੂੰ ਪਾਦਰੀ ਡਿਸੋਜਾ Port Blair ਵੱਲ ਰਵਾਨਾ ਹੋ ਗਏ। ਇਸ ਇਲਾਕੇ ਨੂੰ ਕਾਲੇ ਪਾਣੀ ਕਰਕੇ ਵੀ ਜਾਣਿਆ ਜਾਂਦਾ ਹੈ। ਇਥੋਂ ਦੇ ਆਦਿਵਾਸੀ ਵੀ ਅਫ਼ਰੀਕਨ ਹਬਸ਼ੀਆਂ ਦੀ ਤਰ੍ਹਾਂ ਬਹੁਤ ਹੀ ਕਾਲੇ ਪਰ ਖ਼ੂੰਕਾਰ ਕਿਸਮ ਦੇ ਲੋਕ ਸਨ। ਉਹ ਨੰਗ-ਧੜੰਗੇ ਰਹਿੰਦੇ ਸਨ। ਇਨ੍ਹਾਂ ਦੇ ਮੰਦਰਾਂ ਦੇ ਪੁਜਾਰੀ ਇਥੋਂ ਦੇ ਵਸਨੀਕਾਂ ਨੂੰ ਬਾਹਰਲੇ ਮਨੁੱਖਾਂ ਨਾਲ ਮਿਲਣ ਜੁਲਣ ਦੇ ਖਿਲਾਫ਼ ਸਨ।

ਪੁਸ਼ਪਾਲ ਵਿੱਚ, ਅਜੇ ਪਾਦਰੀ ਡਿਸੋਜਾ ਦੀਆਂ ਯਾਦਾਂ ਤਾਜ਼ਾ ਹੀ ਸਨ ਕਿ ਅਚਾਨਕ 21 ਅਗਸਤ, 1953 ਦੇ ਅੰਗ੍ਰੇਜੀ ਅਖਬਾਰ **Amrita Bazar Patrika** ਦੇ ਸਤਵੇਂ ਸਫ਼ੇ ਤੇ, ਮੈਂ ਇੱਕ ਖਬ਼ਰ ਪੜ੍ਹੀ, ਕਿ ਪੋਰਟ ਬਲੇਅਰ ਦੇ ਆਦਿਵਾਸੀਆਂ ਦੇ ਧਰਮ ਪੁਜਾਰੀਆਂ ਨੇ, ਉਥੇ ਬਣਦੇ ਇੱਕ ਚਰਚ ਉੱਤੇ ਹਮਲਾ ਕਰਕੇ, ਜ਼ਹਿਰੀਲੇ ਤੀਰਾਂ ਨਾਲ ਸੱਤ ਈਸਾਈ ਪੁਜਾਰੀਆਂ ਨੂੰ ਜਾਨੋਂ ਮਾਰ ਦਿੱਤਾ ਹੈ। ਇਨ੍ਹਾਂ ਪਾਦਰੀਆਂ ਦੀ ਟੀਮ ਦੇ ਮੁੱਖੀ ਡਾ. ਡਿਸੋਜਾ ਜਿਨ੍ਹਾਂ ਦੀ ਉਮਰ 78 ਸਾਲਾਂ ਦੀ ਸੀ। ਮਰਨ ਲੱਗਿਆਂ ਉਹ ਆਪਣੇ ਮਾਰਨ ਵਾਲਿਆਂ ਲਈ ਪ੍ਰਾਥਨਾ ਕਰ ਰਹੇ ਸਨ।

ਇਹ ਦੁਖਦਾਈ ਖਬਰ ਸੁਣ ਕੇ ਭਾਂਵੇਂ ਪੂਰੇ ਪੁਸ਼ਪਾਲ ਵਿੱਚ ਉਦਾਸੀ ਛਾ ਗਈ ਸੀ, ਪਰ ਉਨ੍ਹਾਂ ਦੇ ਚਾਲੂ ਕੀਤੇ ਸਕੂਲ ਦੇ ਬੱਚਿਆਂ ਦਾ ਰੋ-ਰੋ ਕੇ ਬੁਰਾ ਹਾਲ ਸੀ। ਲੱਗਦਾ ਹੈ ਲੌਸੀਨੀ ਇਹ ਖਬ਼ਰ ਸੁਣ ਕੇ ਅਪਣਾ ਦਿਮਾਗੀ ਸੰਤੁਲਨ ਖੋ ਬੈਠੀ ਸੀ, ਉਹ ਰੋਂਦੀ ਕੁਰਲਾਉਂਦੀ ਤੇ ਉੱਚੀ ਉੱਚੀ ਬੋਲਦੀ ਸੀ ਕਿ **Why any body needed killing a person like Anglican Disouza?**

ਇਕ ਮਹਾਨ ਧਾਰਮਕ ਆਗੂ ਨੂੰ ਉਨ੍ਹਾਂ ਕਿਉ ਮਾਰਨਾ ਚਾਹਿਆ ਕਿਉਂ

ਪਾਠਕ ਇਸ ਬਾਰੇ ਆਪ ਫ਼ੈਸਲਾ ਕਰਨ

—0—

*9417924009*

# ਹਾ ਦਾ ਨਾਅਰਾ

*ਰਣਬੀਰ ਸਿੰਘ*

ਜੰਮੂ ਵਿਖੇ ਆਪਣੀ ਦਾਹੜੀ ਕਤਲ ਕਰਵਾਉਣ ਗਏ ਕੁਝ ਨੌਜਵਾਨਾਂ ਦੀ ਵਾਰਤਾ 10 ਜੂਨ 2013 ਦੇ ਸਪੋਕਸਮੈਨ ਵਿੱਚ ਪੜ੍ਹ ਕੇ ਮਨ ਉਸ ਮੁਸਲਮਾਨ ਨਾਈ ਦੇ ਪ੍ਰਤੀ ਸ਼ਰਧਾ ਭਾਵਨਾਂ ਨਾਲ ਭਰ ਗਿਆ। ਜਿਸ ਨੇ ਸਿੱਖ ਨੌਜਵਾਨਾਂ ਦੀ ਦਾਹੜੀ ਕਤਲ ਕ਼ਰਨ ਤੋਂ ਇਨਕਾਰ ਕਰ ਦਿੱਤਾ। ਹਜ਼ਾਮਤ ਕਰਨਾ ਤਾਂ ਉਸ ਦਾ ਪੇਸ਼ਾ ਹੈ ਤੇ ਕੋਈ ਦੁਕਾਨ 'ਤੇ ਆਏ ਗਾਹਕ ਨੂੰ ਵੀ ਮੋੜਦਾ ਹੈ? ਲੇਕਿਨ ਉਸ ਵੀਰ ਨੇ ਐਸਾ ਕਰਕੇ ਜਿਥੇ ਸਿੱਖ ਧਰਮ ਦਾ ਸਤਿਕਾਰ ਕੀਤਾ ਉਥੇ ਆਪਣੇ ਪੇਸ਼ੇ ਦੀ ਵੀ ਲਾਜ ਰੱਖੀ ਕਿ ਉਸਦੇ ਧੰਧੇ ਕਰਕੇ ਕਿਸੇ ਦਾ ਦੀਨ ਇਮਾਨ ਨਾ ਖ਼ਰਾਬ ਹੋਵੇ। ਸ਼ਾਬਾਸ਼ ਹੈ ਉਸ ਨੂੰ! ਮੈਨੂੰ ਅੱਜ ਨਵਾਬ ਮਲੇਰਕੋਟਲਾ ਦੀ ਯਾਦ ਆ ਗਈ ਜਿਸ ਨੇ ਕਦੀ ਸਾਹਿਬਜ਼ਾਦਿਆਂ ਵਾਸਤੇ ਹਾਅ ਦਾ ਨਾਹਰਾ ਮਾਰਿਆ ਸੀ। ਸਿੱਖ ਗੱਭਰੂਆਂ ਨੂੰ ਦਾਹੜੀ ਕਤਲ ਨਾ ਕਰਵਾਉਣ ਵਾਸਤੇ ਕਹਿਣਾ ਵੀ ਹਾਅ ਦੇ ਨਾਹਰੇ ਤੋਂ ਘੱਟ ਨਹੀਂ।

ਮੈਂ ਖੁਦ ਵੀ ਡੇਢ ਸਾਲ ਜੰਮੂ ਵਿੱਚ ਮੈਕੇਨੀਕਲ ਫੋਰਮੈਨ ਦੇ ਤੌਰ 'ਤੇ ਕੰਮ ਕੀਤਾ ਹੈ। ਆਪਣੇ ਇਸ ਸਮੇਂ ਦੌਰਾਨ ਮੈਂ ਜੰਮੂ ਵਿੱਚ ਕੋਈ ਵੀ ਸਿੱਖ ਨੌਜਵਾਨ ਦਾਹੜੀ ਕਟਾ ਨਹੀਂ ਵੇਖਿਆ। ਜੋ ਦਾਹੜੀ ਕਟੇ ਮਿਲੇ ਵੀ, ਉਹ ਸਭ ਪੰਜਾਬ ਵਿਚੋਂ ਹੀ ਗਏ ਹੋਏ ਮਿਲੇ, ਲੇਕਿਨ ਜੰਮੂ ਨਿਵਾਸੀ ਸਿੱਖ ਮੈਨੂੰ ਦਾਹੜੀ ਕਟਾ ਕੋਈ ਨਹੀਂ ਮਿਲਿਆ। ਨਿਰਮਲ ਕਰੈਨ ਵਾਲੇ ਸਰਦਾਰ ਜੀ ਦਾ ਸਾਰਾ ਪਰਿਵਾਰ ਹੀ ਸਾਬਤ ਸੂਰਤ ਸੀ। ਉਨ੍ਹਾਂ ਦੇ ਮੁੰਡੇ ਅਕਸਰ ਸਾਡੀ ਕੰਪਨੀ ਵਿੱਚ ਕਰੈਨਾਂ ਲੈ ਕੇ ਆਉਂਦੇ ਸੀ।

ਮੈਂ ਅਕਸਰ ਬੱਚਿਆਂ ਨੂੰ ਦਾੜੀ ਕੇਸ ਕੱਟਣ ਤੋਂ ਰੋਕਦਾ ਰਹਿਦਾ ਹਾਂ। ਇਕ ਦਿਲਚਸਪ ਘਟਨਾ ਜੋ ਮੇਰੇ ਨਾਲ ਗੁਜਰੀ, ਪਾਠਕਾਂ ਨਾਲ ਸਾਂਝੀ ਕਰਨੀ ਚਾਹਾਂਗਾ।

ਹੋਇਆ ਇੰਝ ਕਿ ਇਕ ਵਾਰ ਇਕ ਪੁਲੀਸ ਵਾਲੇ ਵੀਰ ਨੇ ਮੈਥੋਂ ਲਿਫਟ ਮੰਗ ਲਈ। ਮੈਂ ਉਸ ਨੂੰ ਆਪਣੇ ਸਕੂਟਰ 'ਤੇ ਬੈਠਾ ਲਿਆ। ਉਸ ਵੀਰ ਨੇ ਆਪਣੀ ਦਾੜੀ ਕਟੀ ਹੋਈ ਸੀ। ਮੈਂ ਉਸ ਨੂੰ ਪੁੱਛਿਆ ਕਿ ਵੀਰ ਜੀ ਇਕ ਗੱਲ ਪੁਛਾਂ? ਉਸਨੇ ਕਿਹਾ ਕਿ ਪੁਛੋ ਜੀ।

ਮੈਂ ਕਿਹਾ ਕਿ ਜਦੋਂ ਤੁਸੀਂ ਪੁਲੀਸ ਵਿੱਚ ਭਰਤੀ ਹੁੰਦੇ ਹੋ ਤਾਂ ਕਿ ਤੁਹਾਡੇ ਦੁਆਰਾ ਭਰੇ ਜਾਣ ਵਾਲੇ ਫਾਰਮਾਂ ਵਿੱਚ ਕੋਈ ਐਸੀ ਸ਼ਰਤ ਹੁੰਦੀ ਹੈ ਜਿਸ ਦੇ ਤਹਿਤ ਤੁਹਾਨੂੰ ਦਾੜੀ ਕਟਣੀ ਲਾਜ਼ਮੀ ਹੋਵੇ, ਕਿਉਂਕਿ ਮੈਂ ਅਕਸਰ ਹਰੇਕ ਪੁਲੀਸ ਵਾਲੇ ਨੌਜਵਾਨ ਦੀ ਦਾੜੀ ਕੱਟੀ ਹੋਈ ਵੇਖਦਾ ਹਾਂ।

ਮੇਰੀ ਗੱਲ ਸੁਣਦੇ ਸਾਰ ਹੀ ਉਹ ਨੌਜਵਾਨ ਇੱਕ ਦਮ ਘਬਰਾ ਗਿਆ। ਉਸ ਦੇ ਦੋਵੇਂ ਹੱਥ ਇੱਕ ਦਮ ਆਪਣੀਆਂ ਗੱਲਾਂ ਉਤੇ ਚਲੇ ਗਏ, ਜਿਵੇਂ ਉਸ ਨੂੰ ਆਪਣੀ ਕੋਈ ਚੀਜ਼ ਗੁੰਮ ਹੋ ਜਾਣ ਦਾ ਅਹਿਸਾਸ ਹੋਇਆ ਹੋਵੇ। ਏਹ ਸਾਰਾ ਕੁਝ ਮੈਂ ਸਕੂਟਰ ਦੇ ਸ਼ੀਸ਼ੇ ਵਿਚੋਂ ਵੇਖ ਰਿਹਾ ਸੀ। ਇਕ ਦਮ ਘਬਰਾ ਕੇ ਬੋਲਿਆ, "ਨਹੀਂ ਜੀ, ਨਹੀਂ! ਐਸਾ ਕੁਝ ਵੀ ਨਹੀਂ ਹੈ, ਬਸ ਦੇਖਾ ਦੇਖੀ ਸਭ ਕਟੀ ਜਾਂਦੇ ਨੇ ਜੀ। " ਤੁਸੀਂ ਮੈਨੂੰ ਇਥੇ ਹੀ ਉਤਾਰ ਦਿਓ ਜੀ ਤੇ ਉਹ ਨੌਜਵਾਨ ਆਪਣੀ ਮੰਜ਼ਿਲ ਆਣ ਤੋਂ ਪਹਿਲਾਂ ਹੀ ਮੇਰੇ ਸਕੂਟਰ ਤੋਂ ਉਤਰ ਗਿਆ।

ਪਰਮਾਤਮਾ ਮੇਹਰ ਕਰੇ ਕਿ ਇਨ੍ਹਾਂ ਨੌਜਵਾਨ ਮੁੰਡਿਆਂ ਨੂੰ ਆਪਣੀ ਇਸ ਗੁੰਮ ਹੋਈ ਦਾਤਿ (ਕੇਸ ਪਰਮਾਤਮਾ ਦੀ ਦਾਤਿ ਹਨ) ਦਾ ਅਹਿਸਾਸ ਹੋ ਜਾਵੇ ਤਾਂ ਕਿ ਫੇਰ ਕਿਸੇ ਨਾਈ ਕੋਲੋਂ ਸ਼ਰਮਸਾਰ ਨਾ ਹੋਣਾ ਪਏ।

—0—

9463386747

*ਪੰਨਾ 43 ਦੀ ਬਾਕੀ*

ਕੌਣ ਲਉ ਵਿਚਾਰਿਆਂ ਦੀ ਸਾਰ?
ਮਿੱਟੀਏ ਨੀ ਮਿੱਟੀਏ ...

ਪੰਜ ਆਬਾਂ ਤੈਨੂੰ ਜ਼ਰਖੇਜ ਸੀ ਬਣਾਇਆ,
ਪਰ ਲੋਭੀਆਂ ਨੇ ਕੀਤਾ ਖਿਲਵਾੜ।
ਜ਼ਹਿਰ ਮਿਲਾਇਆ ਇਨ੍ਹਾਂ ਪੈਲੀਆਂ ਤੇ ਖੇਤਾਂ ਵਿੱਚ
ਫੁੱਟ ਫੁੱਟ ਰੋਂਦੇ ਨੇ ਸਿਆੜ।
'ਕੰਵਲ' ਮੱਤ ਦੇਈਂ ਭ੍ਰਿਸ਼ਟ ਨੇਤਾ, ਵਿਭਚਾਰੀਆਂ ਨੂੰ,
ਮਿਹਰ ਕਰੇ ਸੱਚੀ ਸਰਕਾਰ।
ਮਿੱਟੀਏ ਨੀ ਮਿੱਟੀਏ, ਮੇਰੇ ਦੇਸ਼ ਦੀਏ ਮਿੱਟੀਏ ਨੀ।
ਰੱਜ ਰੱਜ ਕਰਾਂ ਤੈਨੂੰ ਪਿਆਰ।
ਸੁੱਖ ਮੰਗਾਂ ਤੇਰੇ ਜੀਆਂ, ਪਿੰਡਾਂ, ਸ਼ਹਿਰਾਂ, ਵਾਦੀਆਂ ਦੀ,
ਖਿੜੀ ਰਹੇ ਤੇਰੀ ਗੁਲਜ਼ਾਰ।

89689-68397

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਡੇਰੇ ❀

ਗੁਰੂ ਡੰਮ ਦਾ ਡਮਰੂ ਖੜਕਦਾ ਏ
ਪੈਰ ਪੈਰ ਤੇ ਉਸਰੇ ਵੇਖ! ਡੇਰੇ।
ਠੱਗਾਂ ਅਪਣਾ ਜਾਲ ਵਿਛਾ ਰੱਖਿਆ
ਭੋਲੇ ਭਾਲੇ ਮੱਤਹੀਣ ਨੇ ਲੋਕ ਘੇਰੇ।
ਖੀਰਾਂ ਦੁੱਧ ਫਰੂਟ ਸ਼ਰਾਬ ਕੁੱਕੜ
ਮੂਰਖ ਭੇਟ ਕਰਦੇ ਫਿਰਦੇ ਵਿੱਚ ਨੇਰ੍ਹੇ।
ਕਿਸੇ ਸਾਧ ਦਾ ਬਣ ਜਾ ਤੂੰ ਚੇਲਾ।
ਫਿਰ ਜਾਣਗੇ 'ਕੈਲਵੀ' ਦਿਨ ਤੇਰੇ।

### ❀ ਕੁਰਸੀ ❀

ਕਦਰ ਕੁਰਸੀ ਦੀ ਹੈ ਜਹਾਨ ਅੰਦਰ
ਕੌਣ ਮੇਜ਼ ਸਟੂਲ ਨੂੰ ਪੁਛਦਾ ਹੈ?
ਬਹਿੰਦਾ ਕੁਰਸੀ ਤੇ ਚੌਂਕੜਾ ਮਾਰ ਜਿਹੜਾ
ਪੈਸਾ ਚਾਰ ਚੁਫੇਰਿਉਂ ਮੁੱਛਦਾ ਹੈ।
ਕੁਰਸੀ ਖਿਸਕਦੀ ਜਦੋਂ ਹੈ ਨਜ਼ਰ ਆਉਂਦੀ,
ਨੇਤਾ ਤੜਫਦਾ ਕਲਪਦਾ ਲੁੱਛ ਦਾ ਹੈ।
ਰਾਜਨੀਤੀ ਦੀ ਖੇਡ ਵਿੱਚ ਕੈਲਵੀ ਜੀ
ਕੀ ਹਾਲ ਗਰੀਬ ਜਾਂ ਤੁੱਛ ਦਾ ਹੈ?

### ❀ ਰੱਬ/ਭਈਆ ❀

ਆਪ ਕੰਮ ਨਾ ਜਦੋਂ ਅਸੀਂ ਕਰ ਸਕੀਏ,
ਵਾਜਾਂ ਮਾਰੀਏ ਆ ਕੇ ਕਰੀਂ ਭਈਆ।
ਵੱਡੀ ਜਦੋਂ ਸਮੱਸਿਆ ਬਣ ਜਾਵੇ, ਰੱਬ ਨੂੰ
ਕਰੀਏ ਬੇਨਤੀ ਸਾਡੀ ਲਾ ਪਾਰ ਨੱਈਆ।
ਖਾਈਏ ਖਰਚੀਏ ਕਰੀਏ ਮੌਜ ਮਸਤੀ,
ਸਾਡੇ ਸਿਰ 'ਤੇ ਰੱਖ ਤੂੰ ਹੱਥ ਮਈਆ।
ਡੱਕਾ ਇੱਕ ਨਾ ਤੋੜੀਏ ਕੈਲਵੀ ਜੀ
ਤਾਂ ਵੀ ਜ਼ਿੰਦਗੀ ਦਾ ਰੁੜ੍ਹਦਾ ਰਹੇ ਪਹੀਆ।

### ❀ ਜ਼ਹਿਰ ❀

ਲੋਭ ਲਾਲਚ ਨੇ ਮਾਰੀ ਹੈ ਮੱਤ ਸਾਡੀ
ਜ਼ਹਿਰ ਵੰਡ ਰਹੇ ਹਾਂ ਜ਼ਹਿਰ ਖਾ ਰਹੇ ਹਾਂ।
ਸਿਹਤਮੰਦ ਹਾਂ ਕਿਸ ਤਰ੍ਹਾਂ ਰਹਿ ਸਕਦੇ?
ਫੱਕੇ ਮਾਰ ਜੋ ਗੋਲੀਆਂ ਖਾ ਰਹੇ ਹਾਂ।
ਮਾਂ ਦਾ ਦੁੱਧ ਵੀ ਹੁਣ ਤੇ ਜ਼ਹਿਰ ਭਰਿਆ
ਜ਼ਹਿਰ ਧਰਤ ਦੀ ਕੁੱਖ ਵਿੱਚ ਪਾ ਰਹੇ ਹਾਂ।
ਬਣੇ ਜ਼ਿੰਦਗੀ ਦੇ ਅਸੀਂ ਆਪ ਕਾਤਿਲ
ਰਾਹ ਸਿਵਿਆਂ ਦੇ ਕੈਲਵੀ ਜਾ ਰਹੇ ਹਾਂ।




ਲਾਈਟਾਂ ਵਾਲੇ ਚੌਕ ਦੇ ਨੇੜੇ ਦਰਖ਼ਤ ਦੇ ਓਹਲੇ ਖੜ੍ਹੇ ਪੁਲਿਸ ਵਾਲੇ ਨੇ ਜਦ ਸਕੂਟਰ 'ਤੇ ਜਾ ਰਹੇ ਬਾਊ ਨੂੰ ਰੋਕਿਆ ਤਾਂ ਬਾਊ ਨੇ ਚਲਾਣ ਨਾ ਕੱਟਣ ਲਈ ਬੜੇ ਹੱਥ ਪੈਰ ਜੋੜੇ।

ਪਰ ਪੁਲਿਸ ਵਾਲਾ ਆਪਣੀ ਥਾਂ 'ਤੇ ਅੜਿਆ ਰਿਹਾ ਕਿ ਬਾਊ ਜੀ ਗਲਤੀ ਕੀਤੀ ਐ, ਚਲਾਣ ਤਾਂ ਕੱਟਣਾ ਈ ਪਊ, ਤੁਸੀਂ ਕਾਗਜ਼ ਕੱਢੋ।

ਜਕੋ ਤਕੀ ਵਿੱਚ ਬਾਊ ਜੀ ਨੇ ਕਾਗਜ਼ ਕੱਢ ਕੇ ਪੁਲਿਸ ਵਾਲੇ ਦੇ ਹੱਥ ਫੜਾਏ ਤੇ ਪੁਲਿਸ ਵਾਲੇ ਨੇ ਚਲਾਣ ਕੱਟ ਕੇ ਬਾਊ ਦੇ ਹੱਥ ਫੜਾਇਆ।

ਬਾਊ ਜੀ ਨੇ ਚਲਾਣ ਦੀ ਤਹਿ ਲਾਉਂਦਿਆਂ ਆਕੜ ਕੇ ਕਿਹਾ ਲੈ ਹੁਣ ਮੈਂ ਦੱਸੂੰ ਚਲਾਣ ਕਿਵੇਂ ਕੱਟੀਦੇ। ਇੱਕ ਪਾਸੇ ਤਾਂ ਸਰਕਾਰ ਕਹਿੰਦੀ ਐ ਕਿ ਪੰਜਾਬੀ ਲਾਗੂ ਕਰੋ, ਪੰਜਾਬੀ ਲਾਗੂ ਕਰੋ। ਦੂਜੇ ਪਾਸੇ ਜਿਨ੍ਹਾਂ ਨੇ ਪੰਜਾਬੀ ਨੂੰ ਲਾਗੂ ਕਰਾਉਣੈ, ਉਹੀ ਅੰਗਰੇਜ਼ੀ ਵਿੱਚ ਚਲਾਣ ਕੱਟੀ ਜਾਂਦੇ ਐ। ਲੈ ਨਾਲੇ ਤਾਂ ਸ਼ਿਕਾਇਤ ਕਰੂੰ ਨਾਲੇ ਸਾਰੀ ਜਾਣਕਾਰੀ ਇੰਟਰਨੈੱਟ 'ਤੇ ਵੀ ਪਾਊਂ। ਫੇਰ ਪਤਾ ਲੱਗੂ ਬਈ ਚਲਾਣ ਇੰਝ ਵੀ ਹੁੰਦੇ।

ਪੁਲਿਸ ਵਾਲਾ ਦੁਬਕ ਗਿਆ, ਤੇ ਆਖਣ ਲੱਗਾ ਬਾਊ ਜੀ ਇੰਝ ਨਾ ਕਰਿਉ, ਲਿਆਓ ਆਹ ਚਲਾਣ ਮੈਨੂੰ ਫੜਾ ਦਿਓ, ਮੈਂ ਆਪੇ ਭੁਗਤ ਲਊਂਗਾ। ਪਰ ਬਾਊ ਕਿੱਥੇ ਮੰਨੇ।

ਨੇੜਿਓਂ ਲੰਘਦਿਆਂ ਮੈਂ ਸੁਆਦ ਲੈਂਦਿਆਂ ਟਕੋਰ ਮਾਰੀ, ''ਬੱਲੇ ਓਏ ਬਾਊ'' ਦੇ ਤਾ ਪੁੱਠਾ ਗੇੜਾ।

ਬਲਜੀਤ ਸਿੰਘ ਫਿੜਿਆਂਵਾਲਾ
ਸਹਿ ਸੰਪਾਦਕ, 9888515261
singhbaljit6113@yahoo.in

ਕਾਵਿਕਿਆਰੀ

# 15 ਅਗਸਤ ਆਜ਼ਾਦੀ ਦਿਹਾੜਾ

*ਜਸਬੀਰ ਸਿੰਘ ਜੌਲੀ*

ਆਜ਼ਾਦੀ ਲਫਜ਼ ਸੁਣਦੇ ਹੀ,
ਮਨ ਖਿਆਲਾਂ ਵਿੱਚ ਉੜ ਜਾਂਦਾ ਹੈ।
ਇਸ ਨੂੰ ਪਾਕੇ ਹਰ ਕੋਈ,
ਖੁਸ਼ੀਆਂ ਨਾਲ ਭਰ ਜਾਂਦਾ ਹੈ।
ਪੁਛੋ ਜਾਕੇ ਕੈਦੀ ਨੂੰ ਜੋ,
ਜੇਲ 'ਚੋਂ ਛੁਟਕੇ ਆਇਆ ਹੈ।
ਪੁਛੋ ਜਾਕੇ ਪੰਛੀ ਨੂੰ ਜੋ,
ਪਿੰਜਰੇ 'ਚੋਂ ਉੜ ਕੇ ਆਇਆ ਹੈ।
ਪੁਛੋ ਜਾਕੇ ਬੱਚੇ ਨੂੰ ਜੋ,
ਸਕੂਲੋਂ ਅਪਣੇ ਘਰ ਆਇਆ ਹੈ।
ਪੁਛੋ ਜਾਕੇ ਨੂੰਹ ਰਾਣੀ ਨੂੰ,
ਜਿਸ ਕਿਚਨ ਅਲਗ ਸਜਾਇਆ ਹੈ।
15 ਅਗਸਤ ਹੈ ਖਾਸ ਦਿਨ,
ਜੋ ਅਜ਼ਾਦੀ ਬਾਰੇ ਸਾਨੂੰ ਦਸਦਾ ਹੈ।
ਇਸ ਦਿਨ ਅਸੀਂ ਆਜ਼ਾਦ ਹੋਏ ਸੀ,
ਇਤਿਹਾਸ ਗਵਾਹੀ ਪਿਆ ਭਰਦਾ ਹੈ।
15 ਅਗਸਤ 1947 ਨੂੰ,
ਝੰਡਾ ਆਜ਼ਾਦੀ ਦਾ ਲਹਿਰਾਇਆ ਗਿਆ।
ਲਾਲ ਕਿਲ੍ਹੇ ਦੇ ਮੈਦਾਨ ਅੰਦਰ,
ਜਸ਼ਨ ਖੁਸ਼ੀ ਦਾ ਮਨਾਇਆ ਗਿਆ।
ਤਦ ਤੋਂ ਸਿਲਸਿਲਾ ਇਹ ਚਲ ਰਿਹਾ,
ਇਸੇ ਤਰ੍ਹਾਂ ਹੀ ਚਲਦਾ ਰਹੇਗਾ।
15 ਅਗਸਤ ਅਸੀਂ ਮਨਾਂਦੇ ਰਵਾਂਗੇ,
ਜਦ ਤਕ ਸੂਰਜ ਚੰਦ ਰਹੇਗਾ।
ਆਜ਼ਾਦੀ ਐਵੇਂ ਨਹੀਂ ਮਿਲੀ ਯਾਰੋ,
ਜੱਦੋ ਜਹਿਦ ਬੜਾ ਕਰਨਾ ਪਿਆ।
ਡੰਡੇ ਵੀ ਖਾਧੇ ਮਾਰੇ ਵੀ ਗਏ,
ਜੇਲਾਂ ਨੂੰ ਵੀ ਭਰਨਾ ਪਿਆ।
ਹਿੰਦੂ, ਮੁਸਲਿਮ ਤੇ ਸਿੱਖ ਮਿਲਕੇ,
ਬੜੀ ਹਿੰਮਤ ਨਾਲ ਲੜਦੇ ਰਹੇ।
ਦਿਲ ਵਿੱਚ ਇਕ ਹੀ ਜਜ਼ਬਾ ਸੀ,
ਦੇਸ਼ ਆਜ਼ਾਦ ਕਰਾਣਾ ਹੈ।
ਭਾਵੇਂ ਅਸੀਂ ਮਰ ਮਿਟ ਜਾਈਏ,
ਅੰਗਰੇਜ਼ਾਂ ਨੂੰ ਇਥੋਂ ਭਜਾਣਾ ਹੈ।

ਬੜੇ ਜ਼ੁਲਮ ਅੰਗਰੇਜ਼ਾਂ ਨੇ ਢਾਏ,
ਡਰਾਇਆ ਤੇ ਧਮਕਾਇਆ ਵੀ।
ਆਜ਼ਾਦੀ ਦਾ ਜਦ ਬਿਗਲ ਵਜਿਆ,
ਛੋਟੇ ਵੱਡੇ ਸਾਰੇ ਨੱਚ ਪਏ ਸੀ।
ਨੱਚਦੇ ਟਪਦੇ ਭਲਾ ਕਿਉਂ ਨਾ,
ਇਸ ਵਾਸਤੇ ਹੀ ਤਾਂ ਲੜੇ ਸੀ।
ਹਟ ਗਈ ਗੁਲਾਮੀ ਹੋ ਗਏ ਆਜ਼ਾਦ,
ਜਾਮ ਖੁਸ਼ੀ ਦੇ ਹੁਣ ਪੀਂਦੇ ਹਾਂ।
ਅਪਣੀ ਸਰਕਾਰ ਆਪਣਾ ਸੰਵਿਧਾਨ,
ਮੌਜ ਮਸਤੀ ਨਾਲ ਜੀਂਦੇ ਹਾਂ।
ਸਾਰੀ ਜਾਤਾਂ ਅਤੇ ਧਰਮਾਂ ਦੇ ਲੋਗ,
ਇਸ ਸੰਵੀਧਾਨ ਵਿੱਚ ਇਕ ਹਨ।
ਹੋਣਾ ਚਾਹੀਦਾ ਹੈ ਉਹ ਹਿੰਦੁਸਤਾਨੀ,
ਭਾਵੇਂ ਰੂਪ ਰੰਗ ਕਈ ਭਿੰਨ ਹਨ।
ਨਾ ਕੋਈ ਫਰਕ ਗੋਰੇ ਕਾਲੇ ਦਾ,
ਨਾ ਕੋਈ ਜਾਤ ਪਾਤ ਦਾ
ਨਾ ਕੋਈ ਵਡਾ ਨਾ ਕੋਈ ਛੋਟਾ,
ਏਹੀ ਮਜ਼ਾ ਇਸ ਸੰਵਿਧਾਨ ਦਾ
ਭਾਰਤਵਾਸ਼ੀ 15 ਅਗਸਤ ਨੂੰ,
ਬੜੀ ਸ਼ਾਨ ਨਾਲ ਮਨਾਂਦੇ ਨੇ
ਦਿਲ ਵਿੱਚ ਹੁੰਦਾ ਹੈ ਜੋਸ਼ ਬੜਾ,
ਗੀਤ ਆਜ਼ਾਦੀ ਦੇ ਗਾਂਦੇ ਨੇ।
ਬਣਿਆ ਰਹੇ ਭਾਰਤ ਹੁਣ ਇਕ,
ਨਾ ਇਸਦੇ ਹੋਰ ਟੁਕੜੇ ਹੋਣ
ਲੋਕਾਂ 'ਚ ਪ੍ਰੇਮ ਪਿਆਰ ਹੋਵੇ,
ਨਾ ਕੋਈ ਆਪਸੀ ਝਗੜੇ ਹੋਣ।
ਆਤੰਕਵਾਦ ਹੈ ਸਿਰ ਚੁਕ ਰਿਹਾ,
ਹੋਸ਼ਿਆਰ ਸਾਨੂੰ ਰਹਿਣਾ ਪਵੇਗਾ।
ਕਾਬਜ਼ ਹੋ ਨਾ ਜਾਏ ਸਾਡੇ 'ਤੇ,
ਮਿਲਕੇ ਇਸ ਨੂੰ ਮਿਟਾਣਾ ਹੋਏਗਾ।
ਤਾਕਤਵਾਰ ਅਤੇ ਖੁਸ਼ਹਾਲ ਬਣੇ ਭਾਰਤ,
ਇਹ ਸਪਨਾ ਸਾਕਾਰ ਹੋਵੇ।
ਜੀਵੀਏ ਅਤੇ ਮਰੀਏ ਇਸੇ ਲਈ,
ਸਾਨੂੰ ਭਾਰਤ ਨਾਲ ਪਿਆਰ ਹੋਵੇ।

011-25506536

ਕਾਵਿਕਿਆਰੀ

## ਮਾਂ ਬੋਲੀ-ਪੰਜਾਬੀ

ਅਪਣੇ ਘਰ ਵਿੱਚ ਹੀ ਬਣਕੇ ਰਹੀ ਗੋਲੀ!
ਉਹ ਸਾਡੀ ਹੈ ਮਾਂ ਬੋਲੀ ਪੰਜਾਬੀ!
ਸਰਕਾਰਾਂ ਆ ਸਰਕਾਰਾਂ ਟੁਰ ਗਈਆਂ!
ਦਾਸੀ ਬਣਕੇ ਰਹੀ ਮਾਂ ਬੋਲੀ ਪੰਜਾਬੀ!
ਆਪਣੇ ਹੀ ਜਦ ਹੋ ਜਾਣ ਪਰਾਏ ਵੀਰੋ!
ਗੈਰਾਂ ਤੇ ਗਿਲਾ ਕੀ ਕਰੇ ਮਾਂ ਬੋਲੀ ਪੰਜਾਬੀ!
ਮਾਂ ਦੇ ਪੁਤਰੋ! ਹੋਸ਼ ਕਰੋ ਕੁੱਝ ਘਰ ਦੀ
ਆਪਣੇ ਘਰ ਕਿਉਂ ਨਾ ਕਰੇ ਸਰਦਾਰੀ ਮਾਂ ਬੋਲੀ ਪੰਜਾਬੀ।

## ਸ਼ਰਧਾ ਦੇ ਫੁੱਲ

ਡ ਰਗੜ ਕੇ ਬੁੜਾ ਸੀ ਫੌਤ ਹੋਇਆ
ਧੁੰਮ ਉਹਦੀ ਇਲਾਕੇ ਵਿੱਚ ਪਾ ਦਿੱਤੀ!
ਅੰਗ-ਸਾਕ ਸਬੰਧੀ ਲੈ ਮੁਕਾਣਾਂ ਢੁੱਕੇ
ਜਿੰਦ ਨਿਗੁਣੀ ਝੱਟ ਮਹਾਨ ਬਣਾ ਦਿੱਤੀ।
ਖੰਉਂ! ਖੰਉਂ ਕਰਦਾ ਨਾ ਏਹ ਪਰੇ ਮਰਦਾ
ਦਵਾ ਬਾਬੇ ਨੂੰ ਧੁਰ ਦੀ ਪਿਲਾ ਦਿੱਤੀ!
ਫਰੇਮ ਕੀਤੀ ਰੰਗੀਨ ਫੋਟੋ ਰੱਖ ਤਾਬੇ
ਕਈਆਂ ਤੋਂ ਸ਼ਰਧਾਂਜਲੀ ਭੇਂਟ ਕਰਾ ਦਿੱਤੀ।

## ਦਵਾਈ ਦੀ ਹੱਟ

ਅਹਾਂ! ਫੱਟਾ ਲਾ ਕੇ ਮੈਡੀਕੋਜ਼ ਵਾਲਾ
ਮਿੱਟੂ ਅਪਣੀ ਖੋਲ੍ਹ ਦੁਕਾਨ ਬੈਠਾ!
ਹਰ ਪ੍ਰਕਾਰ ਦੀ ਦਵਾ ਦੇ ਰੱਖ ਸੈਂਪਲ
ਲਸੰਸ ਨਕਲੀ ਲੈ ਬਣ ਮਹਾਨ ਬੈਠਾ!
ਦਵਾ ਨਸ਼ੇ ਦੀ ਲੈਣ ਨੇ ਗਾਹਕ ਆਉਂਦੇ
ਨਵੀਂ ਪੀੜ੍ਹੀ ਕਿੰਜ ਭਰਮਾਣ ਬੈਠਾ!
ਸਿਹਤ ਮਹਿਕਮਾ ਅੱਖਾਂ ਤੇ ਬੰਨ੍ਹ ਪੱਟੀ
ਥੱਲਿਓਂ ਉਪਰ ਤੱਕ ਲਾਣਾ ਸ਼ੈਤਾਨ ਬੈਠਾ।

## ਲਾਹਣਤ ਦਾਜ ਦੀ

ਧੀ ਪਾਲ ਪਲੋਸ ਕੇ ਵੱਡੀ ਕੀਤੀ
ਉਹਦੇ ਮਾਪਿਆਂ ਵਿਆਹ ਰਚਾਇਆ ਈ!
ਲੈਣ-ਦੇਣ ਦੀ ਛੱਡੀ ਨਾ ਕਸਰ ਬਾਕੀ
ਸਹੁਰੇ-ਘਰ ਦਾ ਮਾਣ ਵਧਾਇਆ ਈ!
ਦਸ ਕੁ ਮਾਹ ਖੁਸ਼ੀ ਦੇ ਸੀ ਬੀਤੇ
ਸਮਾਂ ਅੱਗੇ ਦਾ ਰਾਸ ਨਾ ਆਇਆ ਈ!
ਕੁੜੀ (ਬਹੂ) ਸੜ ਕੇ ਮਰੀ ਦਹੇਜ ਪਿੱਛੇ
ਫੋਟੋ ਵਿੱਚ ਅਖਬਾਰ ਛਪਾਇਆ ਈ!

*ਰਣਜੀਤ ਸਿੰਘ ਕਾਂਝਲਾ*
*9464697781*

—0—

## ਧਰਮ ਅਸਥਾਨ ਸਾਡੇ ਲਏ ਮਲ-ਯਾਰੋ

ਹੁਣ ਆਕੇ ਰਲ ਗਏ ਵਿੱਚ ਸਾਡੇ
ਗਧੇ ਪਾਕੇ ਸ਼ੇਰ ਦੀ ਖੱਲ ਯਾਰੋ।
ਇਨ੍ਹਾਂ ਖੇਡ ਕੇ ਕੋਝੀਆਂ ਲੂੰਬੜ ਚਾਲਾਂ
ਧਰਮ ਅਸਥਾਨ ਸਾਡੇ ਲਏ ਮੱਲ ਯਾਰੋ।
ਸਥਾਪਤ ਕਰਨਗੇ ਬੁੱਤ ਦੇਵੀ ਦੇਵਤਿਆਂ ਦੇ
ਏਥੇ ਅੱਜ ਨਹੀਂ ਤਾਂ ਕੱਲ ਯਾਰੋ।
ਜੋਤਾਂ ਜਗਾਉਣ ਲੱਗੇ ਆਰਤੀਆਂ ਉਤਾਰਦੇ ਨੇ
ਸੰਖ ਵਜਾਉਂਦੇ, ਖੜਕਾਉਂਦੇ ਟੱਲ ਯਾਰੋ।
ਕਰਮ ਕਾਂਡ ਏਥੇ ਸਾਰੇ ਇਨ੍ਹਾਂ ਵਾਲੇ
ਰਹੇ ਨਾਲ ਧੜੱਲੇ ਦੇ ਚੱਲ ਯਾਰੋ।
ਆਪਾਂ ਘੋੜੇ ਵੇਚਕੇ ਪਏ ਸੁੱਤੇ
ਇਨ੍ਹਾਂ ਮਚਾਈ ਪਈ ਤਰਥੱਲ ਯਾਰੋ।
'ਸ਼ਾਨ', ਠੰਡੇ ਦੁੱਧ ਵਿੱਚ ਨਾ ਮਾਰੋ ਫੂਕਾਂ
ਕੋਈ ਕਰੀਏ ਇਨ੍ਹਾਂ ਦਾ ਹੱਲ ਯਾਰੋ।

ਹਰਬੰਸ ਸਿੰਘ "ਸ਼ਾਨ" ਬਗਲੀ ਕਲਾਂ।
9878573068

—0—

## ਮਹਾਨ ਸ਼ਹੀਦ

ਜਦੋਂ ਪੰਜਾਬ ਵਿੱਚ ਜ਼ੁਲਮ ਦੀ ਹੱਦ ਹੋ ਗਈ
ਪਤਿੱਤ ਹੁਕੂਮਤ ਜਾਬਰ ਹੋ ਗਈ
ਅਖ਼ਲਾਕੀ ਸ਼ਖਸੀਅਤ ਨੂੰ ਖ਼ਤਮ ਕਰਨ ਲਈ
ਹੋਸ਼ ਹਵਾਸ ਸਾਰੇ ਹੀ ਖੋ ਗਈ
ਸਿੰਘਾਂ ਦੇ ਸਿਰਾਂ ਦੇ ਇਨਾਮ ਸੀ ਰੱਖੇ
ਦਹਿਸ਼ਤ ਸਿੱਖਾਂ ਦੇ ਵਿੱਚ ਹੋ ਗਈ
ਮਨੁੱਖੀ ਅਣਖ ਤੇ ਵਿਚਾਰਾਂ ਦੀ ਸੁਤੰਤਰਤਾ ਵੀ
ਜਦੋਂ ਉੱਕਾ ਹੀ ਖਤਮ ਹੋ ਗਈ
ਇਹਨਾਂ ਨੂੰ ਜਾਗ੍ਰਤ ਕਰਨ ਦੀ ਖਾਤਰ
ਭਾਈ ਮਨੀ ਸਿੰਘ ਮੈਦਾਨ 'ਚ ਆਇਆ
ਬੰਦ ਬੰਦ ਕਟਵਾ ਕੇ ਆਪਣੇ
"ਤੇਜ" ਜਗ ਵਿੱਚ ਮਹਾਂ ਸ਼ਹੀਦ ਕਹਾਇਆ।

ਭਗਤ ਸਿੰਘ ਤੇਜ
0172-2668403

—0—

## ਮਿੱਟੀਏ ਨੀ ਮਿੱਟੀਏ ...

*ਜਸਪਾਲ ਸਿੰਘ 'ਕੰਵਲ'*

ਮਿੱਟੀਏ ਨੀ ਮਿੱਟੀਏ, ਮੇਰੇ ਦੇਸ਼ ਦੀਏ ਮਿੱਟੀਏ ਨੀ
ਰੱਜ ਰੱਜ ਕਰਾਂ ਤੈਨੂੰ ਪਿਆਰ।
ਸੁੱਖ ਮੰਗਾਂ ਤੇਰੇ ਜੀਆਂ, ਪਿੰਡਾਂ, ਸ਼ਹਿਰਾਂ, ਵਾਦੀਆਂ ਦੀ,
ਖਿੜੀ ਰਹੇ ਤੇਰੀ ਗੁਲਜ਼ਾਰ। ਮਿੱਟੀਏ ਨੀ ਮਿੱਟੀਏ ...

ਦਾਦੇ, ਪੜ-ਦਾਦਿਆਂ ਨੂੰ ਤੂਹੀਓਂ ਹੀ ਲਡਾਇਆ ਲਾਡ,
ਤੂਹੀਓਂ ਹੀ ਸੰਜੋਏ ਅਰਮਾਨ।
ਤੇਰੀਆਂ ਜੂਹਾਂ 'ਚ ਪਲੇ ਆਜ਼ਾਦੀ ਦੇ ਘੁਲਾਟੀਏ ਨੀ
ਮਰ ਮਿਟੇ ਹੋਏ ਕੁਰਬਾਨ।
ਜਿਹਨੇ ਤੇਰੀ ਅਣਖ ਵੰਗਾਰੀ ਮੇਰੀ ਮਿੱਟੀਏ ਨੀ
ਮੂੰਹ ਦੀ ਖਾਣੀ ਪਈ ਉਹਨੂੰ ਹਾਰ। ਮਿੱਟੀਏ ਨੀ
ਮਿੱਟੀਏ ...

ਤੇਰੀ ਸ਼ਮ੍ਹਾਂ ਉਤੇ ਬੰਦ-ਬੰਦ ਸੀ ਚੜ੍ਹਾਏ ਫੁੱਲ,
ਤੇਰੇ ਲਈ ਖੋਪਰ ਲੁਹਾ ਗਏ।
ਤਲੀ ਉੱਤੇ ਸੀਸ ਰੱਖ ਦਸ਼ਮੇਸ਼ ਦੇ ਪਿਆਰੇ ਕਿੰਝ,
ਝੰਡੇ ਤੇਰੀ ਸ਼ਾਨ ਦੇ ਝੁਲਾ ਗਏ।
ਜ਼ੋਰਾਵਰ, ਫਤਹਿ ਸਿੰਘ ਨੀਹਾਂ ਵਿੱਚ ਫਤਹਿ ਪਾਈ
ਰਣ ਵਿੱਚ ਅਜੀਤ ਤੇ ਜੁਝਾਰ। ਮਿੱਟੀਏ ਨੀ ਮਿੱਟੀਏ
...
ਆਲ੍ਹਣੇ ਤੇ ਕੁੱਲੀਆਂ ਉਸਾਰੇ ਰਹਿਣ ਸਹਿਣ ਲਈ,

ਖੇਡਣ ਨੂੰ ਅਖਾੜੇ ਤੇ ਮੈਦਾਨ।
ਨੱਚਣ-ਟੱਪਣ, ਗਿੱਧੇ-ਭੰਗੜੇ ਲਈ ਵਿਹੜੇ ਦਿੱਤੇ,
ਵਸੀਲੇ ਸਭ ਸਾਜੋ ਤੇ ਸਾਮਾਨ।
ਗੁਰੂਆਂ, ਪੀਰਾਂ ਨੇ ਤੇਰਾ ਵਿਰਸਾ ਸੰਵਾਰਿਆ ਨੀ,
ਰੂਪ ਤੇ ਸੰਵਾਰੀ ਏ ਨੁਹਾਰ। ਮਿੱਟੀਏ ਨੀ ਮਿੱਟੀਏ ...

ਚੱਪੇ-ਚੱਪੇ ਵੇਖ ਤੁਰੇ ਫਿਰਦੇ ਨਸ਼ੇੜੀਏ ਨੀ,
ਐਬਾਂ ਵਿੱਚ ਹੋਏ ਗਲਤਾਨ।
ਕੁੱਖ ਵਿੱਚ ਕਹਿਰ ਅਤੇ ਕਲੀਆਂ ਮਧੋਲੀ ਜਾਂਦੇ,
ਕਦੋਂ ਬੰਦਾ ਬਣੂੰ ਇਨਸਾਨ?
ਰੁੱਖ, ਜੀਵ, ਪੌਣ-ਪਾਣੀ, ਪਰਬਤ ਕੁਰਲਾਈ ਜਾਂਦੇ,

**ਬਾਕੀ ਪੰਨਾ ਨੰਬਰ 39 'ਤੇ**

## ਇਹਨਾਂ ਲਈ ਛੱਡ ਕੇ ਜਾਈਏ

*ਅਮਰੀਕ ਸਿੰਘ 'ਤਲਵੰਡੀ'*

ਪੁੱਤ, ਪੋਤਰੇ, ਧੀਆਂ, ਦੋਹਤਰੇ-ਕੀਹਨੂੰ ਨਹੀਉਂ ਹੁੰਦੇ ਪਿਆਰੇ।
ਇਨ੍ਹਾਂ ਲਈ ਛੱਡਕੇ ਜਾਈਏ-ਚੌਹੀਂ ਪਾਸੀਂ ਚੰਗੇ ਵਰਤਾਰੇ।
ਬਾਬੇ ਦਾਦੇ ਦੇਕੇ ਗਏ-ਸਾਨੂੰ ਕਿੰਨਾ ਸੋਹਣਾ ਪੰਜਾਬ।
ਇੱਕ ਦੂਜੇ ਤੋਂ ਮੂਹਰੇ ਹੋ ਕੇ-ਅਸੀਂ ਦਿੱਤਾ ਕਰ ਖਰਾਬ।
ਏਸੇ ਪੰਜਾਬ ਦੀਆਂ ਸਿਫਤਾਂ ਕਰਦੇ ਸ਼ਾਇਰ ਥੱਕਦੇ ਨਹੀਂ ਸੀ ਸਾਰੇ।
ਇਨ੍ਹਾਂ ਲਈ ਛੱਡ ਕੇ ਜਾਈਏ ......
ਰੰਗਲਾ ਪੰਜਾਬ ਗੰਧਲਾ ਕੀਤਾ-ਰੰਗੀਲਾ ਕੀਤਾ ਅਸੀਂ ਨਸ਼ੀਲਾ।
ਬੇੜਾ ਗਰਕ ਕਰਨੇ ਦੇ ਲਈ-ਅਸੀਂ ਵਰਤਿਆ ਏ ਹਰ ਹੀਲਾ।
ਅਮੀਰ ਵਿਰਸਾ ਰੁੜਿਆ ਜਾਂਦਾ ਨਹੀਂ ਕੋਈ ਸੋਚਦਾ ਏਸਦੇ ਬਾਰੇ।
ਇਨ੍ਹਾਂ ਲਈ ਛੱਡ ਕੇ ਜਾਈਏ ......
ਖੂਹਾਂ ਦੀਆਂ ਮੌਣਾਂ ਉੱਤੇ - ਬਹਿਕੇ ਪੀਤਾ ਸੀ ਕਿਤੇ ਪਾਣੀ।
ਓਹੀ ਪਾਣੀ ਪਤਾਲੀ ਪੁਚਾਕੇ-ਆਪਣੇ ਹੱਥੀਂ ਉਲਝਾਈ ਤਾਣੀ।
ਚਿੱਟੇ ਚਾਂਦੀ ਵਰਗੇ ਪਾਣੀ ਕੀਤੇ ਜ਼ਹਿਰੀਲੇ ਅਤੇ ਖਾਰੇ।
ਇਨ੍ਹਾਂ ਲਈ ਛੱਡਕੇ ਜਾਈਏ ......
ਧਰਤੀ ਮਾਂ ਨੇ ਅਮੋਲਕ ਦਾਤਾਂ-ਸਾਡੇ ਪੱਲੇ ਪਾਈਆਂ ਸਨ।
ਇੰਝ ਲੱਗਦਾ ਪਾਗਲਾਂ ਵਾਂਗਰ-ਅਸਾਂ ਸਭ ਗਵਾਈਆਂ ਹਨ।
ਧਰਤੀ ਮਾਂ ਦਾ ਕਰਜ਼ ਮੋੜਿਆ-ਅਸੀਂ ਗੰਦ ਦੇ ਪਾਕੇ ਖਿਲਾਰੇ।
ਇਨ੍ਹਾਂ ਲਈ ਛੱਡ ਕੇ ਜਾਈਏ ......
ਲੁੱਟਾਂ, ਖੋਹਾਂ ਮਾਰ ਧਾੜ-ਕਿਵੇਂ ਜੀਏਗੀ ਅਗਲੀ ਪੀੜ੍ਹੀ।
ਨਸ਼ੇ ਦਿਆਂ ਵੇਲਣਿਆਂ ਵਿੱਚ-ਚਿੱਟੇ ਦਿਨ ਜਾਊ ਨਪੀੜੀ।
ਵੱਡੇ ਵਡੇਰਿਆਂ ਨੂੰ ਉਹ ਕੋਸ-ਜਦੋਂ ਜੀਣਦੇ ਰਹੇ ਨਾ ਸਹਾਰੇ।
ਇਨ੍ਹਾਂ ਲਈ ਛੱਡਕੇ ਜਾਈਏ ......
ਅਜੇ ਵੀ ਵਿਗੜੇ ਸਮਾਜ ਦੇ ਲਈ-ਖੁੱਲ੍ਹਾ ਸਮਾਂ ਲਗਾ ਲਈਏ।
ਆਉਣ ਵਾਲੀਆਂ ਪੀੜ੍ਹੀਆਂ ਦੇ ਲਈ, ਰਹਿਣਯੋਗ ਬਣਾ ਦਈਏ।
'ਅਮਰੀਕ ਤਲਵੰਡੀ' ਵਾਗੂੰ ਸੋਚੇ, ਸਾਰੇ ਚਮਕਦੇ ਪੰਜਾਬ ਬਾਰੇ।
ਇਨ੍ਹਾਂ ਲਈ ਛੱਡਕੇ ਜਾਈਏ ......।

*9463542896*

## ਆ ਗਏ ਲੰਬੇ ਚੋਲਿਆਂ ਵਾਲੇ.........

ਆ ਗਏ ਲੰਬੇ ਚੋਲਿਆਂ ਵਾਲੇ,
ਰਹੀਂ ਬੱਚਕੇ ਭੋਲੀਏ ਸੰਗਤੇ ਜੀ,
ਚਿੱਟੇ ਚੋਲੇ ਤੇ ਦਿਲ ਦੇ ਕਾਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਪਖੰਡ ਇਹ ਖੂਬ ਰਚਾਉਂਦੇ ਨੇ,
ਭੋਲੇ ਲੋਕਾਂ ਨੂੰ ਇਉਂ ਭਰਮਾਉਂਦੇ ਨੇ,
ਚੋਗਾ ਸੁੱਟ ਕੇ ਜਾਲ ਖਿਲਾਰੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਉਗਰਾਹੀ ਸੰਸਥਾ ਕਿਸੇ ਦੀ ਕਰਦੇ ਨੇ,
ਪਰ ਖਰਚੇ ਤੋਰਦੇ ਘਰ ਦੇ ਨੇ,
ਬੰਨ੍ਹ-ਬੰਨ੍ਹ ਕੇ ਜਥੇ ਆਉਣ ਵਾਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਕਈ ਕਾਰਸੇਵਾ ਦੇ ਨਾਂ 'ਤੇ ਠੱਗਦੇ ਨੇ,
ਮਾੜੇ ਲੱਛਣ ਸਾਧਾਂ ਦੇ ਵੱਗ ਦੇ ਨੇ,
ਸਾਧ ਘੱਟ ਤੇ ਚੋਰ ਨੇ ਬਾਹਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਕਈ ਜਲ ਸਮਾਧੀ ਲਾਉਂਦੇ ਨੇ,
ਕਈ ਮੋਨਧਾਰੀ ਅਖਵਾਉਂਦੇ ਨੇ,
ਬੈਠੇ ਰੱਬ ਦੇ ਬਣ ਸਰਵਾਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਇਹ ਲੋਕਾਂ ਨੂੰ ਦੋਹੀਂ ਹੱਥੀਂ ਲੁੱਟਦੇ ਨੇ,
ਅੰਧਵਿਸ਼ਵਾਸ਼ ਦੀ ਖੱਡ ਵਿੱਚ ਸੁੱਟਦੇ ਨੇ,
ਸਾਧਾਂ ਫੜ੍ਹ ਲਏ ਪੁੱਠੇ ਚਾਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਪੈਸਾ ਲੋਕਾਂ ਦਾ ਐਸ਼ ਬਾਬੇ ਕਰਦੇ ਨੇ,
ਖੜੀਆਂ ਗੱਡੀਆਂ ਏ.ਸੀ. ਦਰ ਤੇ ਨੇ,
ਆਲੀਸ਼ਾਨ ਨੇ ਡੇਰੇ ਬਣਾ ਲਏ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਇਨ੍ਹਾਂ ਭੇਖ ਸਿੱਖਾਂ ਦੇ ਧਾਰੇ ਨੇ,
ਪਰ ਬਿੱਪਰਾਂ ਵਾਲੇ ਕਾਰੇ ਨੇ,
ਦਰਦੀ ਘੱਟ ਤੇ ਦੁਸ਼ਮਣ ਬਾਹਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜ਼ੀ.........
ਇਹ ਭੋਰਿਆਂ ਵਿੱਚ ਜਦ ਵੜਦੇ ਨੇ,
ਰੱਬ ਜਾਣੇ ਕੀ-ਕੀ ਕਰਦੇ ਨੇ,
ਬਣ ਚੇਲੀਆਂ ਦੇ ਹਮ-ਪਿਆਲੇ,
ਰਹੀਂ ਬੱਚ ਕੇ ਭੋਲੀਏ ਸੰਗਤੇ ਜੀ.........
ਆ ਗਏ ਲੰਬੇ ਚੋਲਿਆਂ ਵਾਲੇ,
ਰਹੀਂ ਬੱਚਕੇ ਭੋਲੀਏ ਸੰਗਤੇ ਜੀ ।

*ਸੁ; ਸੁਰਿੰਦਰ ਸਿੰਘ "ਖਾਲਸਾ"*
*97287 43287, 94662 66708,*

—0—

## "ਐ ਦਸਮ ਗ੍ਰੰਥੀਓ"

-ਗਗਨ ਦੀਪ ਸਿੰਘ "ਧੂਰੀ"

ਐ ਦਸਮ ਗ੍ਰੰਥ ਦੇ ਪੂਜਾਰੀਓ ਹੁਣ ਤਾਂ ਸੁਧਰ ਜਾਉ,
ਕਿਉਂ ਗੋਬਿੰਦ ਸਿੰਘ ਨੂੰ ਬੇਇਜ਼ਤ ਕਰਦੇ ਓ
ਉੱਥੇ ਹੀ ਰੁੱਕ ਜਾਉ।
ਪੰਥ ਨੂੰ ਤੁਸੀਂ ਕਿਉਂ ਦੁਫਾੜ ਕਰਦੇ ਓ,
ਖਾਲਸਾ ਪੰਥ ਨੂੰ ਇਸ ਵਾਸਤੇ
ਕਿਉਂ ਇਸਤੇਮਾਲ ਕਰਦੇ ਓਂ।
ਗੁਰੂ ਨਾਨਕ ਨੂੰ ਕਿਉਂ ਲਵ-ਕੁਸ਼ ਦੀ
ਤੁਸੀਂ ਔਲਾਦ ਦੱਸਦੇ ਓ,
ਤੇਗ ਬਹਾਦੁਰ ਦਾ ਪੰਡਤਾਂ ਸਾਮ੍ਹਣੇ
ਕਿਉਂ ਤੁਸੀਂ ਅਪਮਾਨ ਕਰਦੇ ਓ।
ਚਰਿਤ੍ਰੋਪਖਯਾਨ ਨੂੰ ਕਿਉਂ
ਗੁਰੂ ਦੇ ਤੁਸੀਂ ਮੱਥੇ ਮੜਦੇ ਓ,
ਹੇਮਕੁੰਟ ਜਿਹੇ ਸਥਾਨ ਤੇ ਜਾ ਕੇ
ਕਿਉਂ ਬੁੱਧੀ ਭ੍ਰਿਸ਼ਟ ਕਰਦੇ ਓ।
ਗੁਰੂ ਮਾਨਿਓ ਗ੍ਰੰਥ ਦਾ ਹੁਕਮਨਾਮਾ
ਗੁਰੂ ਗੋਬਿੰਦ ਸਿੰਘ ਜੀ ਨੇ ਜਾਰੀ ਸੀ ਕੀਤਾ,
ਫਿਰ ਕਿਉਂ ਦਸਮ ਗ੍ਰੰਥ ਨੂੰ
ਗੁਰੂ ਗ੍ਰੰਥ ਦੇ ਬਰਾਬਰ ਧਰਾਉਂਦੇ ਓ,
ਦੁਨੀਆ ਸਾਮ੍ਹਣੇ ਆਪਣਾ ਕਿਉਂ
'ਗਗਨ' ਮਜ਼ਾਕ ਬਣਾਉਂਦੇ ਓਂ।

95693-24138

Registration No. R.N.I CHAPUN/2010/33423 P.O. REGD. NO CHD/144/2011-13

## ਇਸ ਮਹੀਨੇ ਦੇ ਲੇਖਕ


ਸ. ਸੰਪੂਰਨ ਸਿੰਘ


ਪ੍ਰੋ: ਜਸਵੰਤ ਸਿੰਘ ਕੈਲਵੀ


ਪ੍ਰੋ: ਹਰਦਰਦਵੀਰ ਨੌਸ਼ਾਹਿਰਵੀ


ਸ. ਅਮਰੀਕ ਸਿੰਘ ਸ਼ੇਰ ਖ਼ਾਂ


ਸਵ: ਸ. ਭਗਵਾਨ ਸਿੰਘ


ਸ. ਸਰਦਾਰ ਪੰਛੀ


ਸ. ਸੁਖਦੇਵ ਸਿੰਘ ਜਾਚਕ


ਸ. ਹਰਬੰਸ ਸਿੰਘ ਸ਼ਾਨ


ਸ. ਸੁਰਿੰਦਰ ਸਿੰਘ ਖਾਲਸਾ


ਸ. ਰਣਜੀਤ ਸਿੰਘ ਕਾਂਝਲਾ


ਸ. ਅਮਰੀਕ ਸਿੰਘ ਤਲਵੰਡੀ


ਸ. ਬਲਜੀਤ ਸਿੰਘ ਫਿਡਿਆਂਵਾਲਾ


ਇੰਜ: ਜਸਵੰਤ ਸਿੰਘ


ਸ. ਰਣਜੀਤ ਸਿੰਘ ਸਿੱਧੂ

ਸ. ਜਸਵੀਰ ਸਿੰਘ ਜੌਲੀ
ਰਿਟਾ: ਐਸ.ਡੀ.ਐਮ.

---

ਸ. ਸਵਰਨ ਸਿੰਘ ਭੌਰ ਕਵੀਸ਼ਰ

---

ਸ. ਰਣਬੀਰ ਸਿੰਘ

ਸ੍ਰੀ ਕਰਮ ਚੰਦ
ਸੀਨੀ: ਮੈਨੇਜਰ ਰਿਟਾ:

---

ਸ. ਭਗਤ ਸਿੰਘ ਤੇ

---

ਗਗਨਦੀਪ ਸਿੰਘ ਧੂਰੀ